

੧ੴ ਸਤਿਗੁਰ ਪ੍ਰਸਾਦਿ



# ਅਜੋਕੇ ਯੁੱਗ ਵਿੱਚ ਖਾਲਸੇ ਦੀ ਪ੍ਰਸੰਗਿਕਤਾ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (1999-2000) ਵਿੱਚ
ਤੀਸਰਾ ਸਥਾਨ ਪ੍ਰਾਪਤ ਲੇਖ


ਲੇਖਕ
ਡਾ. ਇੰਦਰਜੀਤ ਸਿੰਘ ਵਾਸੂ
203, ਅਰਬਨ ਅਸਟੇਟ,
ਫਗਵਾੜਾ



2001
ਗੁਰੂ ਨਾਨਕ ਦੇਵ ਮਿਸ਼ਨ ਲੜੀ 507-508

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1- ਢਿੱਲੋਂ ਮਾਰਗ, ਪਟਿਆਲਾ

ਭੇਟਾ : 12/-

ਟ੍ਰੈਕਟ ਨੰ : 505-506 ਹੇਠ ਲਿਖਿਆਂ ਦੀ ਸਹਾਇਤਾ ਤੇ
ਸਹਿਯੋਗ ਨਾਲ ਛਾਪਿਆ ਗਿਆ ਹੈ

1. ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਚਰਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੋਨੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਿਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ।

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ
ਦਿੱਤੀ ਜਾ ਸਕਦੀ ਹੈ।

## ਚੰਦਿਆਂ ਦੀ ਦਰ

ਭਾਰਤ

ਵਾਰਸ਼ਿਕ ........................ 35-00
ਜੀਵਨ-ਪ੍ਰਯੰਤ ........................ 350-00

ਵਿਦੇਸ਼

ਜੀਵਨ ਪ੍ਰਯੰਤ ........................ 1000-00

# ਅਜੋਕੇ ਯੁੱਗ ਵਿਚ ਖਾਲਸੇ ਦੀ ਪ੍ਰਾਸੰਗਿਕਤਾ

ਡਾ: ਇੰਦਰਜੀਤ ਸਿੰਘ ਵਾਸੂ

ਕਿਸੇ ਕੌਮ ਦੀ ਪ੍ਰਾਸੰਗਿਕਤਾ, ਉਸ ਕੌਮ ਦੇ ਮੋਢੀਆਂ ਦੀ ਵਿਸ਼ਵ ਦ੍ਰਿਸ਼ਟੀ ਤੇ ਉਨ੍ਹਾਂ ਵਲੋਂ ਪ੍ਰਦਾਨ ਕੀਤੇ ਸਿਧਾਂਤਾਂ ਦੀ ਸਰਬਕਾਲੀਨ ਸਮਰੱਥਾ ਤੇ ਗਤੀਸ਼ੀਲਤਾ ਤੇ ਨਿਰਭਰ ਹੁੰਦੀ ਹੈ। ਮਨੁੱਖ ਦੈਵੀ ਤੇ ਪਾਸ਼ਵਿਕ ਪ੍ਰਵਿਰਤੀਆਂ ਦਾ ਸੰਗਮ ਹੋਣ ਨਾਤੇ, ਆਪਣੇ ਯੁੱਗ ਨੂੰ ਨੈਤਿਕ ਤੇ ਅਨੈਤਿਕ ਤੱਤਾਂ ਦੇ ਸੰਘਰਸ਼ ਦਾ ਨਾਟਕੀ ਰੂਪ ਦਿੰਦਾ ਹੈ ਤੇ ਇਸ ਵਿਚ ਮਨੁੱਖੀ ਸੰਘਰਸ਼ ਦੀ ਕਹਾਣੀ ਨਿਰੰਤਰ ਚਲਦੀ ਰਹਿੰਦੀ ਹੈ। ਇਸ ਸੰਘਰਸ਼ ਵਿਚ ਇਕ ਪਾਸੇ ਉਹ ਮਨੁੱਖ ਹੁੰਦੇ ਹਨ ਜੋ ਨਿਰੇ ਭੌਤਿਕ ਸੁੱਖਾਂ ਦੀ ਤਲਾਸ਼ ਵਿਚ ਇਕ-ਦੂਜੇ ਤੇ ਹਮਲੇ ਕਰਦੇ, ਦੂਜੇ ਮਨੁੱਖਾਂ ਨੂੰ ਗੁਲਾਮ ਬਣਾਉਂਦੇ ਤੇ ਉਨ੍ਹਾਂ ਤੇ ਹਰ ਕਿਸਮ ਦੇ ਜ਼ੁਲਮ ਢਾਹ ਕੇ, ਇਤਿਹਾਸ ਵਿਚ ਘੋਰ ਦੁਖਾਂਤਾਂ ਨੂੰ ਜਨਮ ਦਿੰਦੇ ਹਨ ਅਤੇ ਮਨੁੱਖਾਂ ਵਿਚ ਕਈ ਨਵੀਆਂ ਵੰਗਾਰਾਂ ਤੇ ਚੁਣੌਤੀਆਂ ਨੂੰ ਜਨਮ ਦਿੰਦੇ ਹਨ। ਇਸ ਸੰਘਰਸ਼ ਵਿਚ ਦੂਜੇ ਪਾਸੇ ਉਹ ਮਨੁੱਖ ਹੁੰਦੇ ਹਨ ਜੋ ਸਮੇਂ-ਸਮੇਂ ਪੈਦਾ ਹੁੰਦੇ ਪੀਰ-ਪੈਗੰਬਰਾਂ ਦੇ ਸੰਕਲਪਾਂ ਤੇ ਸਿਧਾਂਤਾਂ ਦੁਆਰਾ, ਆਪਣੀ ਮੂਲ ਹਕੀਕਤ ਤੇ ਜੀਵਨ ਦੇ ਮਨੋਰਥ ਦੀ ਸੂਝ ਲੈ ਕੇ ਸ਼ਕਤੀਸ਼ਾਲੀ ਸੰਗਠਨਾਂ ਵਿਚ ਸੰਗਠਿਤ ਹੋ ਕੇ, ਮਨੁੱਖੀ ਅਜ਼ਾਦੀ ਦੀ ਸ਼ਮਾ ਤੇ ਆਪਾ ਵਾਰ ਕੇ, ਮਨੁੱਖੀ ਸੰਪੂਰਨਤਾ ਦੇ ਮਾਰਗ ਤੇ ਅਗੇ ਵਧਦੇ ਹਨ। ਇਸ ਤਰ੍ਹਾਂ ਮਨੁੱਖੀ ਰੰਗ-ਮੰਚ ਉੱਤੇ, ਮਨੁੱਖਾਂ ਨੂੰ ਕਾਰਜਸ਼ੀਲ ਕਰਨ ਵਾਲੇ ਕਈ ਸੰਕਲਪਾਂ, ਕਈ ਆਦਰਸ਼ਾਂ ਤੇ ਕਈ ਵਿਚਾਰਧਾਰਾਵਾਂ ਦਾ ਸੰਗਮ ਬਣਿਆ ਰਹਿੰਦਾ ਹੈ ਤੇ ਮਨੁੱਖੀ ਸੰਸਾਰ ਦੀ ਪ੍ਰਕਿਰਤੀ ਹਮੇਸ਼ਾ ਤਣਾਉ ਭਰਪੂਰ ਰਹਿੰਦੀ ਹੈ ਤੇ ਇਸ ਤਰ੍ਹਾਂ ਮਨੁੱਖ ਕਿਸੇ ਯੁੱਗ ਵਿਚ ਵੀ ਆਪਣੇ ਅੰਦਰ ਕਾਰਜਸ਼ੀਲ ਇੰਦਰਿਆਵੀ ਪ੍ਰਵਿਰਤੀਆਂ ਦੀ ਪ੍ਰਭਾਵੀ ਹਲਚਲ ਤੋਂ ਮੁਕਤ ਨਹੀਂ ਹੋ ਸਕਦਾ। ਉਸਦੀ ਅੰਦਰਲੀ ਖਿਚੋਤਾਣ ਉਸਦੇ ਬਾਹਰਲੇ ਸੰਸਾਰ ਵਿਚ ਰੂਪਮਾਨ ਹੋ ਕੇ ਉਸ ਲਈ ਕਈ ਨਵੀਆਂ ਵੰਗਾਰਾਂ ਨੂੰ ਜਨਮ ਦਿੰਦੀ ਹੈ। ਸਿਰਫ ਉਹੀ ਵਿਚਾਰਧਾਰਾਵਾਂ ਤੇ ਕੌਮਾਂ ਸਦੀਵ ਕਾਲ ਲਈ ਜ਼ਿੰਦਾ ਰਹਿੰਦੀਆਂ ਹਨ ਜੋ ਮਨੁੱਖ ਨੂੰ ਨਵੀਆਂ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਬਣਾਉਂਦੀਆਂ ਹਨ ਤੇ ਮਾਨਵ ਦੋਖੀ ਸ਼ਕਤੀਆਂ ਵਿਰੁੱਧ ਸੰਗਰਾਮ ਰਚਾਕੇ ਮਨੁੱਖ ਨੂੰ ਆਤਮਿਕ ਤੇ ਸਰੀਰਕ ਪਖੋਂ ਸਾਵੇਂ ਵਿਕਾਸ ਦੇ ਮਾਰਗ ਤੇ ਪਾਉਂਦੀਆਂ ਹਨ। ਮੇਰੇ ਇਸ ਖੋਜ-ਪੱਤਰ ਦਾ ਵਿਸ਼ਾ ਅਜੋਕੇ ਯੁੱਗ ਵਿਚ ਖਾਲਸੇ ਦੀ ਪ੍ਰਾਸੰਗਿਕਤਾ ਦਾ ਅਧਿਐਨ ਕਰਨਾ ਹੈ। ਇਸ ਵਿਸ਼ੇ ਦੀ ਅਜੋਕੇ ਸਮੇਂ ਵਿਚ ਵਿਸ਼ੇਸ਼ ਮਹਾਨਤਾ ਹੈ ਕਿਉਂਕਿ ਇਸ ਦੀ ਜਾਣਕਾਰੀ ਨਾਲ ਖਾਲਸੇ ਨੂੰ ਆਪਣੇ ਸਿਧਾਂਤਾਂ ਦੀ ਸਦਕਾਲੀਨ ਸਮਰੱਥਾ ਦਾ ਗਿਆਨ ਹੋਵੇਗਾ ਤੇ ਉਸ ਵਿਚ ਆਪਣੇ ਧਰਮ ਤੇ ਵਿਰਸੇ ਦਾ ਗੌਰਵ ਜਾਗੇਗਾ। ਇਸ ਵਿਸ਼ੇ ਤੇ ਚਿੰਤਨ ਕਰਨ ਨਾਲ ਹੇਠ ਲਿਖੇ ਵਿਚਾਰ ਗੋਚਰੇ ਪੱਖ ਉਭਰਦੇ ਹਨ ਜਿਨ੍ਹਾਂ ਦੀ ਜਾਣਕਾਰੀ ਨਾਲ ਅਜ ਦੇ ਯੁੱਗ ਵਿਚ ਖਾਲਸੇ ਦੀ ਪ੍ਰਭੁਤਾ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ।

1. ਅਜੋਕੇ ਯੁੱਗ ਤੇ ਇਕ ਦ੍ਰਿਸ਼ਟੀ
2. ਖਾਲਸੇ ਦੀ ਉਤਪਤੀ ਤੋਂ ਵਿਕਾਸ ਪਿਛੋਕੜ ਤੇ ਪ੍ਰਾਪਤੀ
3. ਧਰਮ ਦਾ ਮਨੁੱਖੀ ਸਰੋਕਾਰਾਂ ਨਾਲ ਮਿਲਨ
4. ਅਜੋਕੇ ਯੁੱਗ ਦੀਆਂ ਸਮੱਸਿਆਵਾਂ ਤੇ ਸਮਾਧਾਨ
5. ਖਾਲਸੇ ਦਾ ਧਰਮ : ਆਧੁਨਿਕ ਧਰਮ
6. ਸਮੂਹ ਮਾਨਵੀ ਸਮੱਸਿਆਵਾਂ ਦੇ ਹਲ ਦਾ ਸ੍ਰੋਤ-ਸ੍ਰੀ ਗੁਰੂ ਗ੍ਰੰਥ ਸਾਹਿਬ
7. ਖਾਲਸੇ ਦੀਆਂ ਅਜੋਕੀਆਂ ਚੁਣੌਤੀਆਂ

ਇਨ੍ਹਾਂ ਪੱਖਾਂ ਦੀ ਵਿਸਥਾਰਮਈ ਵਿਚਾਰ ਹੇਠ ਲਿਖੇ ਅਨੁਸਾਰ ਹੈ :

1. ਅਜੋਕੇ ਯੁੱਗ ਤੇ ਇਕ ਦ੍ਰਿਸ਼ਟੀ :

ਅਜੋਕਾ ਯੁੱਗ ਖਾਲਸੇ ਦੀ ਉਤਪਤੀ ਦੇ ਯੁੱਗ ਨਾਲੋਂ ਕੋਈ ਬਹੁਤਾ ਵਖਰਾ ਨਹੀਂ । ਸਮੁੱਚਾ ਸ਼ਾਸਨ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੈ । ਧਰਮ, ਸਮਾਜ ਤੇ ਰਾਜਨੀਤੀ ਵਿਚ ਪਾਖੰਡ ਦਾ ਬੋਲਬਾਲਾ ਹੈ । ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਰਾਜਿਆਂ ਤੇ ਅਧਿਕਾਰੀਆਂ ਦੀ ਖੂੰਖਾਰ ਪ੍ਰਵਿਰਤੀ ਅਜੋਕੀ ਸ਼ਾਸਨ-ਪ੍ਰਣਾਲੀ ਦੇ ਹਰ ਅੰਗ ਵਿਚ ਘਰ ਕਰ ਗਈ ਹੈ । ਉਦੋਂ ਦੀ ਤਰ੍ਹਾਂ ਅਜ ਵੀ ਸ਼ਾਸਨ ਪਰਜਾ ਦੀ ਰਖਵਾਲੀ ਕਰਨ ਦੀ ਥਾਂ, ਉਸਨੂੰ ਕੋਹ ਰਿਹਾ ਹੈ । ਸਮੁੱਚੇ ਪ੍ਰਬੰਧ ਵਿਚੋਂ ਧਰਮ ਅਥਵਾ ਕਰਤੱਵ ਦੀ ਪਛਾਣ ਗਾਇਬ ਹੈ । ਝੂਠ ਦੇ ਅੰਧਕਾਰ ਵਿਚ ਸੱਚ ਬੇ-ਪਛਾਣ ਹੋ ਗਿਆ ਹੈ । ਇਸ ਸਾਰੀ ਸਥਿਤੀ ਵਿਚ ਆਮ ਜਨਤਾ ਗੁਲਾਮੀ ਦਾ ਜੀਵਨ ਜੀਅ ਰਹੀ ਹੈ । ਅਸਮਾਨਤਾ ਤੇ ਅਨਿਆਂ ਦੇ ਮਾਨਵ-ਵਿਰੋਧੀ ਮਾਹੌਲ ਵਿਚ ਉਸ ਦਾ ਸਾਹ ਘੁੱਟ ਰਿਹਾ ਹੈ । ਸਮੁੱਚੇ ਵਿਸ਼ਵ ਦਾ ਮਾਹੌਲ ਅਸ਼ਾਂਤ ਹੈ । ਤਾਕਤਵਰ ਤੇ ਵਿਕਸਿਤ ਦੇਸ਼ ਕਮਜ਼ੋਰ ਤੇ ਵਿਕਾਸਸ਼ੀਲ ਦੇਸ਼ਾਂ ਤੇ ਆਰਥਕ ਜ਼ੁਲਮ ਢਾਅ ਰਹੇ ਹਨ । ਪਦਾਰਥਵਾਦ ਅਥਵਾ ਮਾਇਆਵਾਦ ਦੀ ਚਮਕ ਦਮਕ ਵਾਲੀ ਆਧੁਨਿਕ ਸਭਿਅਤਾ ਨੇ ਮਾਨਵੀ ਸੰਤੁਲਨ ਵਿਗਾੜ ਦਿੱਤਾ ਹੈ । ਕਾਮਾਦਿਕ ਪਾਸ਼ਵਿਕ ਪ੍ਰਵਿਰਤੀਆਂ ਨੇ ਜੀਵਨ ਦੀ ਇਕਸੁਰਤਾ ਨੂੰ ਭੰਗ ਕਰਕੇ, ਮਨੁੱਖੀ ਦੁਨੀਆਂ ਨੂੰ ਹਫੜਾ-ਦਫੜੀ ਦਾ ਰੂਪ ਦੇ ਦਿੱਤਾ ਹੈ । ਅਜ ਲੋਕਤੰਤਰ ਪ੍ਰਣਾਲੀ ਬਹੁਤੇ ਦੇਸ਼ਾਂ ਵਿਚ ਪ੍ਰਚਲਤ ਹੈ ਪਰ ਰਾਜ ਕਰਨ ਦੀ ਨੀਤੀ ਡੰਡਾ-ਤੰਤਰ ਤੇ ਆਧਾਰਿਤ ਹੈ । ਜਨਤਾ ਦੇ ਆਗੂ ਕੁੰਬਾਪਰਵਰੀ ਦਾ ਸ਼ਿਕਾਰ ਹਨ । ਘੱਟ-ਗਿਣਤੀ ਕੌਮਾਂ, ਬਹੁ-ਗਿਣਤੀ ਵਾਲੀਆਂ ਕੌਮਾਂ ਤੋਂ ਸਹਿਮ ਖਾ ਰਹੀਆਂ ਹਨ । ਨਸਲੀ ਵਿਤਕਰੇ ਤੇ ਧਾਰਮਕ ਕੱਟੜਵਾਦ ਲੋਕਾਂ ਲਈ ਜਾਨ ਦਾ ਖੌ ਬਣੇ ਹੋਏ ਹਨ । ਸਮੁੱਚਾ ਵਿਸ਼ਵ ਅਮਨ, ਸ਼ਾਂਤੀ ਤੇ ਸੰਤੁਲਨ ਲੱਭਣ ਦੇ ਆਹਰ ਵਿਚ ਹੈ ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੀਆਂ ਸਥਿਤੀਆਂ ਦੇ ਧੁੰਧਕਾਰ ਨੂੰ ਉਜਾਲੇ ਵਿਚ ਬਦਲਣ ਲਈ ਮਾਨਵ ਪਰਿਵਰਤਨ ਦੀ ਲਹਿਰ ਚਲਾਈ ਸੀ ਜੋ ਲਹਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੇਲੇ ਖਾਲਸੇ ਦੀ ਸ਼ਕਤੀਸ਼ਾਲੀ ਹਸਤੀ ਦੇ ਨਿਰਮਾਣ ਵਿਚ ਸੰਪੂਰਨ ਹੋਈ ਸੀ । ਖਾਲਸਾ ਆਪਣੀ ਹੋਂਦ ਤੇ ਹਸਤੀ ਵਜੋਂ ਪਵਿੱਤਰਤਾ ਤੇ ਸੂਰਬੀਰਤਾ, ਹੱਕ ਸੱਚ ਤੇ ਕੁਰਬਾਨੀ, ਅਨੁਸ਼ਾਸਨ ਤੇ ਦਸਤੂਰ ਵਿਚ ਬੱਝਾ, ਸਾਹਸ ਤੇ ਦਲੇਰੀ ਦਾ ਸਾਕਾਰ ਰੂਪ ਸੀ ।[1] ਇਸ ਤਰ੍ਹਾਂ ਸੰਤ ਸਿਪਾਹੀ ਦੇ ਸਰੂਪ ਵਾਲੀ ਖਾਲਸੇ ਦੀ ਰਚਨਾਤਮਿਕ ਸ਼ਖਸੀਅਤ ਸਿਰਜ ਕੇ, ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵ ਜੀਵਨ ਦਾ ਸੰਤੁਲਨ ਕਾਇਮ ਕੀਤਾ ਸੀ ਤੇ ਇਸ ਖਾਲਸੇ ਨੇ ਸਮੇਂ ਦੀਆਂ ਸਾਰੀਆਂ ਸਮਸਿਆਵਾਂ ਦਾ ਸਮਾਧਾਨ ਕੀਤਾ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੂਰਵਜ ਸਿੱਖ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਦੇ ਅਨੁਸਾਰ ਖਾਲਸੇ ਦੀ ਪ੍ਰਕਿਰਤੀ ਤੇ ਸਰੂਪ ਵਿਚ ਐਸੀਆਂ ਵਿਸ਼ੇਸ਼ਤਾਵਾਂ ਭਰ ਦਿਤੀਆਂ ਜੋ ਉਸ ਨੂੰ ਹਰੇਕ ਯੁੱਗ ਦੀਆਂ ਵੰਗਾਰਾਂ ਦਾ ਟਾਕਰਾ ਕਰਨ ਦੇ ਸਮਰੱਥ ਬਣਾਉਂਦੀਆਂ ਹਨ ।

(ਅ) ਖਾਲਸੇ ਦੀ ਉਤਪਤੀ ਤੇ ਵਿਕਾਸ ਪਿਛੋਕੜ ਤੇ ਪ੍ਰਾਪਤੀ :

ਖਾਲਸਾ ਗੁਰੂ ਨਾਨਕ ਦੇਵ ਜੀ ਤੋਂ, ਗੁਰੂ ਗੋਬਿੰਦ ਸਿੰਘ ਤਕ, ਤਕਰੀਬਨ ਸਵਾ ਦੋ ਸਦੀਆਂ ਦੌਰਾਨ ਇਤਿਹਾਸਕ ਪ੍ਰਵਾਹ ਚੋਂ ਉਭਰੇ ਪੰਥ ਦਾ ਨਾਮ ਹੈ । ਇਸ ਸਾਰੇ ਸਮੇਂ ਵਿਚ ਜਨਤਾ, ਬਦੇਸ਼ੀ ਗੁਲਾਮੀ ਕਾਰਨ, ਆਰਥਕ, ਸਮਾਜਕ, ਰਾਜਨੀਤਕ ਤੇ ਧਾਰਮਿਕ ਪੱਖ ਤੋਂ ਘੋਰ ਜ਼ੁਲਮ ਦੀ ਸ਼ਿਕਾਰ ਸੀ । ਅੱਠਵੀਂ ਸਦੀ ਤੋਂ, ਲੋਕ-ਜੀਵਨ, ਕਾਸਮ ਖਾਂ, ਮਹਿਮੂਦ ਗਜ਼ਨਵੀ, ਮੁਹੰਮਦ ਗੌਰੀ ਆਦਿ ਹਮਲਾਵਰਾਂ ਦੇ ਲਗਾਤਾਰ ਹਮਲਿਆਂ, ਬ੍ਰਾਹਮਣਵਾਦੀ ਪ੍ਰਣਾਲੀ ਦੀਆਂ ਮਾਨਵ-ਵਿਰੋਧੀ ਪ੍ਰਵਿਰਤੀਆਂ ਕਾਰਨ ਅਤਿ ਲਾਚਾਰੀ ਦੀ ਦਸ਼ਾ ਵਿਚ ਸੀ । ਲੋਕਾਂ ਵਿਚ ਆਪਣੇ ਹੱਕਾਂ ਲਈ ਲੜਨ ਦੀ ਇੱਛਾ-ਸ਼ਕਤੀ ਵੀ ਨਹੀਂ ਸੀ ਰਹੀ । ਵਾਸਤਵਿਕ ਧਰਮ ਜ਼ਿੰਦਗੀ ਚੋਂ ਪਲਾਇਨ ਕਰ ਗਿਆ ਸੀ । ਹਮਦਰਦੀ ਤੋਂ ਵਾਂਝੀ ਨਿਮਾਣੀ ਜਨਤਾ ਦੀ ਸਮੁੱਚੀ ਵੇਦਨਾ ਨੂੰ ਗੁਰੂ ਨਾਨਕ ਦੇਵ ਜੀ ਨੇ ਇਸ ਤਰ੍ਹਾਂ ਪੇਸ਼ ਕੀਤਾ ।

1. ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ ।

ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ।
ਹਉ ਭਾਲਿ ਵਿਕੁੰਨੀ ਹੋਈ । ਆਧੇਰੈ ਰਾਹੁ ਨ ਕੋਈ ।[2]
2. ਮਨ ਪਰਦੇਸੀ ਜਿ ਥੀਐ ਸਭੁ ਦੇਸ ਪਰਾਇਆ ।[3]
3. ਨਾਨਕ ਦੁਨੀਆ ਕੈਸੀ ਹੋਈ । ਸਾਲਕੁ ਮਿਤੁ ਨ ਰਹਿਓ ਕੋਈ ।[4]

ਗੁਰੂ ਨਾਨਕ ਦੇਵ ਜੀ ਨੇ, ਯੁੱਗ ਦੀ ਪੁਨਰ ਉਸਾਰੀ ਲਈ ਤਤਕਾਲੀਨ ਅਤਿਆਚਾਰੀ ਤੇ ਭ੍ਰਿਸ਼ਟ ਸ਼ਾਸਨ ਪ੍ਰਣਾਲੀ ਨੂੰ ਰੱਦ ਕਰ ਦਿਤਾ ਅਤੇ ਪੰਜਾਬ ਵਿਚ ਸਭਿਆਚਾਰਕ ਤੇ ਰਾਜਨੀਤਿਕ ਕ੍ਰਾਂਤੀ ਦੇ ਬੀਜ ਬੋ ਦਿਤੇ । ਇਸ ਕ੍ਰਾਂਤੀ ਦਾ ਮਨੋਰਥ ਸਮੁੱਚੀ ਮਾਨਵਤਾ ਲਈ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਮਾਨਵੀ ਕੀਮਤਾਂ ਨੂੰ ਸਥਿਰ ਕਰਨਾ ਸੀ । ਗੁਰੂ ਨਾਨਕ ਦੇਵ ਜੀ ਅਤੇ ਹੋਰ ਸਿੱਖ ਗੁਰੂ ਸਾਹਿਬਾਨ ਦੇ ਯਤਨਾਂ ਨਾਲ ਪੰਜਾਬ ਵਿਚ ਜਾਗਰੂਕ ਮਨੁੱਖਾਂ ਦੇ ਗੁਰਮੁਖ ਪੰਥ ਦੀ ਉਸਾਰੀ ਹੋਈ ਜੋ ਮਨੁੱਖੀ ਹੱਕਾਂ ਪ੍ਰਤੀ ਚੇਤੰਨ ਵਿਅਕਤੀਆਂ ਦਾ ਪੰਥ ਸੀ ਜਿਸ ਦੀ ਤਾਮੀਰ ਤੇ ਅਮਲ ਗੁਰੂ ਵਰਗੇ ਸਨ, ਜੋ ਪੂਰਣ ਤੌਰ ਤੇ ਵਰਣ ਵੰਡ ਤੋਂ ਮੁਕਤ ਤੇ ਮਨੁੱਖ ਦੀ ਅਜ਼ਾਦ ਹਸਤੀ ਵਿਚ ਵਿਸ਼ਵਾਸ਼ ਰੱਖਦਾ ਸੀ ।[5] ਪੰਜਾਬ ਵਿਚ ਹਰੇਕ ਕਿਸਮ ਦੀ ਗੁਲਾਮੀ ਵਿਰੁੱਧ ਸੰਘਰਸ਼ ਤੇਜ਼ ਹੋਇਆ ਤੇ ਇਸ ਸੰਘਰਸ਼ ਵਿਚ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਮੁਗਲਾਂ ਨਾਲ ਚਾਰੇ ਜੰਗਾਂ, ਅਕਾਲ-ਤਖਤ ਦੀ ਰਚਨਾ, ਗੁਰੂ ਤੇਗ ਬਹਾਦਰ ਜੀ ਦਾ ਬਲੀਦਾਨ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਸਰਬੰਸਦਾਨ ਐਸੇ ਬੀਰ ਰਸੀ ਕਰਤੱਵ ਹਨ ਜਿਨ੍ਹਾਂ ਨੇ ਲੋਕ ਜੀਵਨ ਵਿੱਚ ਪੈਦਾ ਹੋਈ ਮੁਰਦੇਹਾਣੀ ਦੇ ਜਮੂਦ ਨੂੰ ਤੋੜ ਦਿੱਤਾ । ਗੁਰੂ ਗੋਬਿੰਦ ਸਿੰਘ ਜੀ ਨੇ ਮਾਨਵਤਾ ਦੀ ਖੁਸ਼ਹਾਲੀ ਦੇ ਸੁਪਨੇ ਸਾਕਾਰ ਕਰਨ ਲਈ, ਸਮਾਨਤਾ, ਭਾਈਚਾਰਕ ਏਕਤਾ, ਇਨਸਾਫ, ਆਪੇ ਦੀ ਕੁਰਬਾਨੀ ਤੇ ਦੁਖੀ ਮਾਨਵਤਾ ਦੀ ਸੇਵਾ ਦੇ ਆਦਰਸ਼ਾਂ ਲਈ, 1699 ਈ. ਦੀ ਵਿਸਾਖੀ ਨੂੰ ਸਿੱਖਾਂ ਦੇ ਗੁਰਮੁਖ ਪੰਥ ਨੂੰ ਖਾਲਸੇ ਦੀ ਜੁਝਾਰੂ ਜਥੇਬੰਦੀ ਵਿੱਚ ਪਲਟ ਦਿੱਤਾ । ਖਾਲਸੇ ਦੀ ਸਿਰਜਨਾ ਮੁਗਲੀਆ ਹਕੂਮਤ ਵਿਰੁਧ ਜੰਗ ਦਾ ਬਿਗੁਲ ਸੀ ਜੋ ਆਪਣੇ ਆਪ ਵਿਚ ਜ਼ੁਲਮ ਤੇ ਅਤਿਆਚਾਰ ਦੀ ਪ੍ਰਤੀਕ ਬਣੀ ਹੋਈ ਸੀ । ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖੀ ਆਜ਼ਾਦੀ ਤੇ ਸਮਾਨਤਾ ਦੇ ਸੰਘਰਸ਼ ਨੂੰ ਤੇਜ਼ ਕੀਤਾ ਤੇ ਪੰਜਾਬ ਦੀ ਧਰਤੀ ਦਸਮੇਸ਼ ਪਿਤਾ, ਉਨ੍ਹਾਂ ਦੇ ਪਰਿਵਾਰ ਤੇ ਉਨ੍ਹਾਂ ਦੀ ਖਾਲਸਾ-ਉਮਤ ਦੇ ਖੂਨ ਨਾਲ ਰੰਗੀ ਗਈ ।

ਮੁਗਲੀਆ ਜ਼ੁਲਮ ਤੇ ਅਤਿਆਚਾਰ ਦੇ ਫੈਲੇ ਹੋਏ ਅੰਧਕਾਰ ਵਿਚੋਂ ਮਨੁੱਖੀ ਅਜ਼ਾਦੀ ਦੀ ਤਲਾਸ਼ ਕਰਦਿਆਂ ਖਾਲਸੇ ਨੇ ਆਪਣੀ ਸਿਰਜਨਾ ਵਰ੍ਹੇ 1699 ਈ. ਤੋਂ 1799 ਈ. ਤਕ ਇਕ ਮਾਣ ਮਤਾ ਇਤਿਹਾਸ ਰਚਿਆ ਜਿਸ ਦੌਰਾਨ ਇਸ ਨੇ ਕਤਲਿਆਮਾਂ, ਘੱਲੂ-ਘਾਰਿਆਂ ਤੇ ਮੌਤ ਦੇ ਪ੍ਰਛਾਵਿਆਂ ਥੱਲੇ ਜਿੰਦਗੀ ਤੇ ਮੌਤ ਦੀ ਲੜਾਈ ਲੜਦਿਆਂ ਪੰਜਾਬ ਵਿਚ 1799 ਈ. ਨੂੰ ਲਾਹੌਰ ਸ਼ਹਿਰ ਵਿਚ ਅਜ਼ਾਦ ਖਾਲਸਾ ਰਾਜ ਦਾ ਝੰਡਾ ਗੱਡਣ ਤੱਕ, ਅਜ਼ਾਦੀ ਦੇ ਸੰਘਰਸ਼ ਨੂੰ ਨਿਰੰਤਰ ਜਾਰੀ ਰਖਿਆ । ਇਹ ਅਜ਼ਾਦੀ ਤੇ ਗੌਰਵ ਦੀ ਤਲਾਸ਼ ਦਾ ਸਫਰ ਅੰਗਰੇਜ਼ੀ ਰਾਜ ਦੌਰਾਨ ਤੇ ਅਜ਼ਾਦ ਭਾਰਤ ਵਿਚ ਕਿਸੇ ਨਾ ਕਿਸੇ ਰੂਪ ਵਿਚ ਨਿਰੰਤਰ ਜਾਰੀ ਰਿਹਾ ਹੈ । ਪ੍ਰੋ: ਪੂਰਨ ਸਿੰਘ ਦੇ ਕਥਨ ਅਨੁਸਾਰ ਸਤਿਗੁਰੂ ਦੀ ਹਸਤੀ ਨੇ ਖਾਲਸੇ ਨੂੰ ਆਦਿ-ਜੁਗਾਦਿ ਤੋਂ ਅਜ਼ਾਦੀ ਦੇ ਵਰਦਾਨ ਨਾਲ ਨਿਵਾਜਿਆ ਹੋਇਆ ਹੈ ।

ਅਖੜਖਾਦੇ ਅਲਬੇਲੇ ਧੁਰ ਥੀਂ,
ਸਤਿਗੁਰਾਂ ਦੇ ਅਜ਼ਾਦ ਕੀਤੇ ਇਹ ਬੰਦੇ,
ਪੰਜਾਬ ਨਾ ਹਿੰਦੂ ਨਾ ਮੁਸਲਮਾਨ,
ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ

---

ਅਜ਼ਾਦੀ ਪਈ ਠਾਠਾਂ ਮਾਰਦੀ ਪੰਜਾਬ ਵਿਚ[6]

3. ਧਰਮ ਦਾ ਮਨੁੱਖੀ ਸਰੋਕਾਰਾਂ ਨਾਲ ਮਿਲਨ :

ਸਿੱਖ ਗੁਰੂ ਸਾਹਿਬਾਨ ਨੇ, ਪਰਮਾਤਮਾ, ਸੰਸਾਰ ਤੇ ਮਨੁੱਖਾਂ ਦੇ ਆਪਸੀ ਸੰਬੰਧਾਂ ਦੀ ਵਿਆਖਿਆ

ਇਸ ਤਰ੍ਹਾਂ ਕੀਤੀ ਕਿ ਸਿੱਖ ਧਰਮ ਸੰਸਾਰਕ ਸਰੋਕਾਰਾਂ ਨਾਲ ਜੁੜ ਗਿਆ। ਸਿੱਖਾਂ ਗੁਰੂਆਂ ਨੇ ਪ੍ਰਚਲਤ ਧਰਮ ਵਿਚ ਕੁਝ ਅਹਿਮ ਤਬਦੀਲੀਆਂ ਕੀਤੀਆਂ ਜਿਸ ਨਾਲ ਇਹ ਧਰਮ ਮਨੁੱਖੀ ਸਮਾਜ ਲਈ ਸਾਰਥਕ ਤੇ ਲਾਹੇਵੰਦ ਬਣ ਗਿਆ। ਕੁਝ ਅਹਿਮ ਤਬਦੀਲੀਆਂ ਦਾ ਵੇਰਵਾ ਇਸ ਪ੍ਰਕਾਰ ਹੈ।

1. ਸਮਾਜਿਕ ਤਬਦੀਲੀ :

ਸਿੱਖ ਗੁਰੂ ਸਾਹਿਬਾਨ ਨੇ, ਧਰਮ ਨੂੰ ਵਿਅਕਤੀਗਤ ਸਰੋਕਾਰਾਂ ਤੋਂ ਛੁਟਕਾਰਾ ਦੁਆ ਕੇ, ਇਸ ਨੂੰ ਸਮਾਜਿਕ ਤਬਦੀਲੀ ਦਾ ਵਾਹਨ ਬਣਾਇਆ। ਤਤਕਾਲੀਨ ਭਗਤੀ ਲਹਿਰ ਤੇ ਸੂਫੀ ਲਹਿਰ ਆਦਿ ਲਹਿਰਾਂ ਵਿਚਲਾ ਧਰਮ ਦਾ ਸੰਕਲਪ, ਸ਼ਾਂਤੀ ਤੇ ਨਿਰਲੇਪਤਾ ਦੀ ਨੀਤੀ ਕਾਰਨ, ਮੁਗਲ ਹਕੂਮਤ ਵਿਰੁੱਧ ਬਗਾਵਤ ਦਾ ਰੂਪ ਨਾ ਲੈ ਸਕਿਆ ਤੇ ਅਕ੍ਰਿਆਸ਼ੀਲ ਧਿਆਨ ਤਕ ਸੀਮਿਤ ਰਿਹਾ ਪਰ ਸਿੱਖ ਗੁਰੂ ਸਾਹਿਬਾਨ ਨੇ ਧਰਮ ਨੂੰ ਸਮਾਜਿਕ ਤਬਦੀਲੀ ਲਈ ਸੰਘਰਸ਼ ਦਾ ਰੂਪ ਦਿਤਾ।[7]

2. ਸਮਾਜਿਕ ਜ਼ਿੰਮੇਵਾਰੀ :

ਸਿੱਖ ਗੁਰੂ ਸਾਹਿਬਾਨ ਨੇ ਧਰਮ ਨੂੰ ਸਮਾਜਿਕ ਜ਼ਿੰਮੇਵਾਰੀ ਦਾ ਅੰਗ ਬਣਾਇਆ। ਤਤਕਾਲੀਨ ਭਾਰਤੀ ਧਰਮ ਵਿਚ ਧਾਰਮਿਕ ਬੰਦੇ ਲਈ ਸੰਨਿਆਸ, ਵਰਣ-ਆਸ਼ਰਮ ਬ੍ਰਹਮਚਾਰਿਯ ਆਦਿ ਜੀਵਨ ਤੋਂ ਨਾਹ-ਮੁਖੀ ਵਿਚਾਰ ਹੀ ਪ੍ਰਧਾਨ ਸਨ। ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪ੍ਰਬਤ ਤੇ ਜਾ ਕੇ, ਉਸ ਵੇਲੇ ਦੇ ਧਰਮ ਦੇ ਆਗੂਆਂ, ਨਾਥ ਜੋਗੀਆਂ ਨੂੰ ਸਮਾਜਿਕ ਜ਼ਿੰਮੇਵਾਰੀ ਪ੍ਰਤੀ ਸੁਚੇਤ ਕੀਤਾ।[8] ਇਸੇ ਤਰ੍ਹਾਂ ਜੈਨੀਆਂ ਤੇ ਉਨ੍ਹਾਂ ਦੇ ਗੁਰੂ ਸਰਵੜਿਆਂ ਦੀ ਕੁਚੀਲ ਰਹਿਣੀ ਤੇ ਰੋਟੀ ਨਾ ਕਮਾਕੇ, ਪਰਿਵਾਰ ਲਈ ਢਾਹਾਂ ਮਾਰ ਕੇ ਰੋਣ ਵਾਲੀ ਸਥਿਤੀ ਉਤਪੰਨ ਕਰਨ ਪ੍ਰਤੀ ਫਿਟਕਾਰ ਪਾਉਂਦਿਆਂ ਕਿਹਾ :

1. ਭੇਡਾ ਵਾਗੂੰ ਸਿਰ ਖੋਹਾਇਨ, ਭਰੀਅਨ ਹਥ ਸੁਆਹੀ।
ਮਾਉ ਪੀਉ ਕਿਰਤ ਗਵਾਇਨਿ, ਟਬਰ ਰੋਵਨਿ ਧਾਹੀ।[9]
2. ਜੋਗੀ ਗਿਰਹੀ ਜਟਾ ਬਿਭੂਤ। ਆਗੈ ਪਾਛੈ ਰੋਵਤ ਪੂਤ।[10]

3. ਸ਼ਖਸੀਅਤ ਦਾ ਵਿਕਾਸ :

ਸਿੱਖ ਗੁਰੂ ਸਾਹਿਬਾਨ ਨੇ ਉਪਰੋਕਤ ਵਿਕ੍ਰਿਤ ਜੀਵਨ ਦਾ ਖੰਡਨ ਕਰਕੇ ਧਰਮ ਨੂੰ ਸ਼ਖਸੀਅਤ ਦੇ ਸਮੁੱਚੇ ਵਿਕਾਸ ਨਾਲ ਜੋੜਿਆ। ਉਨ੍ਹਾਂ ਨੇ ਮਾਨਵੀ ਹੋਂਦ ਦੇ ਸਾਰੇ ਗੁਣਾਂ ਨੂੰ ਪ੍ਰਫੁਲਤ ਕਰਨ ਤੇ ਜੋਰ ਦਿੱਤਾ ਤੇ ਧਰਮ ਨੂੰ ਅੰਤਰੀਵ ਸ਼ਕਤੀਆਂ ਦੇ ਵਿਕਾਸ ਨਾਲ ਸੰਜੁਗਤ ਕੀਤਾ ਤੇ ਇਸ ਨੂੰ ਚੇਤਨਾ ਦੇ ਉਚੇਰੇ ਪੱਧਰ ਤੇ ਲਿਜਾਣ ਦਾ ਸਾਧਨ ਬਣਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਹੋਲੇ-ਮਹੱਲੇ ਦੇ ਮੌਕੇ ਤੇ ਮਸਨੂਈ ਲੜਾਈਆਂ ਦੇ ਅਭਿਆਸ ਰਾਹੀਂ ਸਰੀਰਕ ਸ਼ਕਤੀ ਦੇ ਵਿਕਾਸ ਤੇ ਜ਼ੋਰ ਦਿੱਤਾ ਤੇ ਆਪਣੇ ਤੋਂ ਪਹਿਲੇ ਵਕਤ ਵਿਚ ਪ੍ਰਚਲਤ ਰੱਬ ਦੇ ਨਿਮਰ ਤੇ ਨਿਮਾਣੇ ਸੇਵਕ ਦੇ ਸੰਕਲਪ ਨੂੰ ਤਬਦੀਲ ਕਰਕੇ ਮਨੁੱਖ ਦੇ ਸਰੀਰਕ, ਮਾਨਸਿਕ ਤੇ ਆਤਮਿਕ ਵਿਕਾਸ ਤੇ ਜੋਰ ਦਿਤਾ ਤਾਂ ਕਿ ਸੰਪੂਰਨ ਸ਼ਕਤੀਸ਼ਾਲੀ ਮਾਨਵੀ ਹਸਤੀ ਦਾ ਸੰਕਲਪ ਪੂਰਾ ਹੋ ਸਕੇ।[11]

4. ਮੁਕਤੀ ਦਾ ਨਵਾਂ ਸੰਕਲਪ :

ਸਿੱਖ ਗੁਰੂ ਸਾਹਿਬਾਨ ਨੇ, ਮੁਕਤੀ ਦੇ ਸੰਕਲਪ ਨੂੰ, ਭਾਰਤੀ ਪਰੰਪਰਿਕ ਨਿਜੀ ਮੁਕਤੀ ਦੇ ਸੰਕਲਪ ਨਾਲੋਂ ਵੱਖਰਾ ਸਰੂਪ ਪ੍ਰਦਾਨ ਕੀਤਾ। ਸਿੱਖ ਧਰਮ ਵਿਚ ਮੁਕਤੀ ਪੂਰਨ ਸੰਤੋਖਵਾਦ ਤੇ ਨੈਤਿਕ ਸਿਥਲਤਾ ਵਾਲੀ ਜੋਗੀਆਂ ਤੇ ਸੂਫੀਆਂ ਵਾਲੀ ਮੁਕਤੀ ਨਹੀਂ। ਗੁਰਮਤਿ ਨੇ ਖਾਲਸੇ ਨੂੰ ਵਿਅਕਤੀਗਤ ਮੁਕਤੀ, ਸਮਾਜਿਕ ਮੁਕਤੀ ਤੇ ਵਿਸ਼ਵਮਈ ਮੁਕਤੀ ਦੇ ਤੀਹਰੇ ਆਦਰਸ਼ ਦਾ ਧਾਰਨੀ ਬਣਾਇਆ।[12] ਇਸ ਉਦੇਸ਼ ਦੀ ਪੂਰਤੀ ਲਈ ਉਹ ਹਮੇਸ਼ਾਂ ਆਪਣੇ ਜੀਵਨ ਨੂੰ ਦਾਅ ਤੇ ਲਾਉਣ ਲਈ ਤਿਆਰ ਰਹਿੰਦਾ ਹੈ।[13] ਗੁਰੂ ਗੋਬਿੰਦ ਸਿੰਘ ਜੀ ਨੇ ਮੁਕਤੀ ਦੇ ਸੰਕਲਪ ਦਾ ਵਿਸਤਾਰ ਕਰਦਿਆਂ ਹੋਇਆ ਇਸ ਨੂੰ ਸ਼ਹੀਦੀ ਦੇ ਸੰਕਲਪ ਨਾਲ ਜੋੜ ਦਿਤਾ। ਇਸੇ ਲਈ ਉਨ੍ਹਾਂ ਨੇ ਕੌਮੀ ਸੁਤੰਤਰਤਾ ਲਈ ਧਰਮ ਯੁੱਧ ਵਿਚ ਸ਼ਹੀਦ ਹੋਣ ਵਾਲੇ ਚਾਲੀ ਸਿੰਘਾਂ ਨੂੰ 'ਮੁਕਤੇ' ਦੇ ਲਕਬ ਨਾਲ ਸਨਮਾਨਿਆ।[14] ਧਾਰਮਿਕ ਪਰੰਪਰਾ ਵਿਚ, ਆਮ ਤੌਰ ਤੇ,

ਜਨਮ ਮਰਨ ਦੇ ਚੱਕਰ ਤੋਂ ਖਲਾਸੀ ਨੂੰ ਮੁਕਤੀ ਨਾਲ ਸੰਬੰਧਿਤ ਕੀਤਾ ਜਾਂਦਾ ਹੈ ਪਰ ਸਿੱਖ ਧਰਮ ਦੇ ਅਮਲੀ ਫਲਸਫੇ ਅਨੁਸਾਰ ਜਨਮ ਮਰਨ ਦੇ ਚੱਕਰ ਤੋਂ ਮੁਕਤੀ ਤੋਂ ਪਹਿਲਾਂ ਰਾਜਨੀਤਿਕ ਜਾਂ ਸਮਾਜਿਕ ਅਤਿਆਚਾਰ ਤੇ ਜਬਰ ਤੋਂ ਮੁਕਤੀ ਮਿਲਣੀ ਜ਼ਰੂਰੀ ਹੈ।[15] ਇਹ ਲੋਕ ਸੁਖੀਏ ਪਰਲੋਕ ਸੁਹੇਲੇ[16] ਦਾ ਗੁਰਬਾਣੀ ਫ਼ੁਰਮਾਨ ਇਸ ਸੰਬੰਧ ਵਿਚ ਵਿਸ਼ੇਸ਼ ਹੈ। ਹੋਰ ਵਿਸ਼ਾਲ ਅਰਥਾਂ ਵਿਚ ਗੁਰਮਤਿ ਦੀ 'ਮੁਕਤੀ' ਪੰਜ ਕਾਮਾਦਿਕ ਪ੍ਰਵਿਰਤੀਆਂ ਤੋਂ ਮੁਕਤ ਆਪੇ ਨਾਲ ਇਕਸੁਰ ਹੋ ਕੇ, 'ਗਿਰ ਹੀ ਮਾਹਿ ਉਦਾਸ' ਦੀ ਜੀਵਨ ਜਾਂਚ ਅਪਨਾ ਕੇ, ਹਉਮੈ ਦੀ ਤੰਗ ਵਲਗਣ ਚੋਂ ਨਿਕਲ ਕੇ, ਬ੍ਰਹਿਮੰਡੀ ਵਿਧਾਨ ਨਾਲ ਇਕਸੁਰ ਹੋਣ ਨਾਲ ਸੰਬੰਧਿਤ ਹੈ।[17] ਇਸ ਮੁਕਤੀ ਦੇ ਸੰਕਲਪ ਅਧੀਨ ਖਾਲਸਾ, ਆਪਣੀ ਨੀਵੇਂ ਆਪੇ ਤੋਂ ਪਾਰ ਜਾ ਕੇ, ਵਿਸ਼ੇਸ਼ ਲਿਵ ਤੇ ਲਗਨ ਦੇ ਸਿਰਜਨਾਤਮਿਕ ਮੰਡਲ ਵਿਚ ਪ੍ਰਵੇਸ਼ ਕਰਕੇ, ਮਨੁੱਖੀ ਸਭਿਆਚਾਰ ਦੇ ਵਿਕਾਸ ਵਿਚ ਅਹਿਮ ਰੋਲ ਅਦਾ ਕਰਨ ਦੇ ਸਮਰੱਥ ਬਣਿਆ। ਉਸ ਨੇ 'ਰਾਜ ਨ ਚਾਹਉ ਮੁਕਤ ਨ ਚਾਹਉ ਮਨ ਪ੍ਰੀਤਿ ਚਰਨ ਕਮਲਾ ਰੇ'[18] ਦੇ ਆਦਰਸ਼ ਨੂੰ ਅਪਨਾਇਆ ਅਤੇ ਦੇਸ਼ ਅਤੇ ਕਾਲ ਦੀਆਂ ਹੱਦਾਂ ਨੂੰ ਟੱਪ ਕੇ ਸਰਬ-ਸਾਂਝੀ ਖੁਸ਼ਹਾਲੀ ਲਈ ਸੰਘਰਸ਼ਸ਼ੀਲ ਹੋਇਆ।

ਮਿਥਿਹਾਸ ਤੋਂ ਮੁਕਤੀ :

ਗੁਰਮਤਿ ਨੇ ਖਾਲਸੇ ਨੂੰ ਮਿਥਿਕ ਵਿਚਾਰਧਾਰਾ ਤੋਂ ਅਜ਼ਾਦ ਕੀਤਾ ਤਾਂ ਕਿ ਇਹ ਉਸ ਦੇ ਅਨੰਤ ਵਿਕਾਸ ਵਿਚ ਰੁਕਾਵਟ ਨਾ ਬਣੇ। ਮਿਸਾਲ ਦੇ ਤੌਰ ਤੇ, ਗੁਰੂ ਨਾਨਕ ਦੇਵ ਜੀ ਨੇ ਮਿਥਿਕ ਯੁਗਾਂ ਦੀ ਵੰਡ ਨੂੰ ਮੂਲੋਂ ਹੀ ਰੱਦ ਕਰਦਿਆਂ ਇਸ ਨੂੰ ਨੈਤਿਕਤਾ ਦੇ ਬਦਲਦੇ ਮਿਆਰਾਂ ਨਾਲ ਜੋੜ ਦਿੱਤਾ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੇ ਮਨੁੱਖੀ ਜੀਵਨ ਵਿਚ ਧਰਮ ਮੁੱਖ ਮਨੋਰਥ ਹੋਵੇ ਤਾਂ ਸੰਤੋਖ ਵਾਲੇ ਸੁਭਾ ਦੀ ਪ੍ਰਧਾਨਤਾ ਹੁੰਦੀ ਹੈ। ਇਹ ਸਤਿਜੁਗੀ ਹੋਣ ਦੀ ਨਿਸ਼ਾਨੀ ਹੈ। ਜੇ ਜੀਵਨ ਮਨੋਰਥ ਸੂਰਮਗਤੀ ਹੋਵੇ ਤਾਂ ਜੱਤ ਦਾ ਵਲਵਲ ਪ੍ਰਧਾਨ ਹੁੰਦਾ ਹੈ ਤੇ ਇਹ ਤ੍ਰੇਤਾ ਯੁਗ ਦਾ ਵਾਸੀ ਹੋਣ ਦੀ ਨਿਸ਼ਾਨੀ ਹੈ। ਜੇ ਨਿਸ਼ਾਨਾ ਉੱਚਾ ਆਚਰਨ ਹੋਵੇ ਤਾਂ ਇੰਦਰਿਆਵੀ ਸੰਜਮ ਲਈ ਤੱਪ ਦੀ ਪ੍ਰਧਾਨਤਾ ਹੁੰਦੀ ਹੈ ਤੇ ਇਹ ਦੁਆਪਰ ਯੁੱਗ ਦੀ ਨਿਸ਼ਾਨੀ ਹੈ। ਜੇ ਜੀਵਨ ਮਨੋਰਥ ਤ੍ਰਿਸਨਾ ਹੋਵੇ ਤਾਂ ਕੂੜ ਦੀ ਪ੍ਰਧਾਨਤਾ ਹੁੰਦੀ ਹੈ ਤੇ ਇਹ ਕਲਜੁਗੀ ਹੋਣ ਦੀ ਨਿਸ਼ਾਨੀ ਹੈ।[19] ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੀ ਮੁਖ ਪ੍ਰੇਰਨਾ ਵਿਅਕਤੀ ਦੇ ਪਰਿਵਰਤਨ ਵੱਲ ਹੈ। ਜੀਵਨ ਦਾ ਨਿਸ਼ਾਨਾ ਬਦਲਣ ਨਾਲ ਮਾਨੋ ਯੁੱਗ ਬਦਲ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਨੇ ਯੁਗਾਂ ਨੂੰ ਸਵੀਕ੍ਰਿਤੀ ਦੇਣ ਤੋਂ ਇਨਕਾਰ ਕਰ ਦਿੱਤਾ ਤੇ ਮਨੁੱਖ ਨੂੰ ਜੁਗਾਂ ਦੇ ਭਰਮ ਭੁਲੇਖੇ ਤੋਂ ਪਾਰ ਵਸਦੀ ਦਿਬ-ਦ੍ਰਿਸ਼ਟੀ ਦਾ ਧਾਰਨੀ ਬਣਨ ਲਈ ਪ੍ਰੇਰਿਤ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਮਨੁੱਖ ਨੂੰ ਵਰਤਮਾਨ-ਮੁਖੀ ਬਣਾਇਆ ਤੇ ਉਸ ਨੂੰ ਮਾਨਸਿਕ ਤੌਰ ਤੇ ਕਰਮਹੀਣ ਹੋਣ ਤੋਂ ਬਚਾ ਲਿਆ।[20] ਅਜਿਹਾ ਕਰਨ ਨਾਲ ਹੀ ਮਨੁੱਖ ਦੀ ਪੁਨਰ ਸਿਰਜਣਾ ਦਾ ਦੁਆਰ ਖੁਲ੍ਹ ਗਿਆ ਤੇ ਉਹ ਵਰਤਮਾਨ ਦੀਆਂ ਸਮਸਿਆਵਾਂ ਪ੍ਰਤੀ ਜਾਗਰੂਕ ਹੋ ਗਿਆ।

4. ਅਜੋਕੇ ਯੁੱਗ ਦੀਆਂ ਸਮਸਿਆਵਾਂ ਤੇ ਸਮਾਧਾਨ :

ਸਿੱਖ ਗੁਰੂ ਸਾਹਿਬਾਨ ਦੁਆਰਾ ਧਰਮ ਦੇ ਖੇਤਰ ਵਿਚ ਉਪਰੋਕਤ ਅਹਿਮ ਤਬਦੀਲੀਆਂ ਕਰਨ ਨਾਲ ਸਿੱਖ ਧਰਮ ਇਸ ਯੋਗ ਬਣ ਗਿਆ ਕਿ ਇਸ ਦਾ ਅਨੁਆਈ ਖਾਲਸਾ ਸਦੀਵ ਕਾਲ ਲਈ ਯੁੱਗ ਦੀਆਂ ਸਮਸਿਆਵਾਂ ਨੂੰ ਨਜਿੱਠਣ ਵਿਚ ਸਮਰੱਥ ਹੋ ਗਿਆ। ਇਨ੍ਹਾਂ ਸਮਸਿਆਵਾਂ ਵਿਚੋਂ ਕੁਝ ਅਜੋਕੀਆਂ ਮੁੱਖ ਸਮਸਿਆਵਾਂ ਤੇ ਉਨ੍ਹਾਂ ਦੇ ਸਮਾਧਾਨ ਦਾ ਵੇਰਵਾ ਹੇਠ ਲਿਖੇ ਅਨੁਸਾਰ ਪੇਸ਼ ਹੈ :-

| | | | |
|---|---|---|---|
| 1. | ਗੁਲਾਮੀ ਦੀ ਸਮੱਸਿਆ | 2. | ਮਨੁੱਖੀ ਅਸਮਾਨਤਾ ਦੀ ਸਮੱਸਿਆ |
| 3. | ਅਨਿਆਂ ਦੀ ਸਮੱਸਿਆ | 4. | ਵਾਸਤਵਿਕ ਲੋਕ-ਤੰਤਰ ਪ੍ਰਣਾਲੀ ਦੀ ਅਣਹੋਂਦ |
| 5. | ਵਿਸ਼ਵ ਅਸ਼ਾਂਤੀ ਦੀ ਸਮੱਸਿਆ | 6. | ਮਨੁੱਖੀ ਕਦਰਾਂ-ਕੀਮਤਾਂ ਦੇ ਨਿਘਾਰ ਦੀ ਸਮੱਸਿਆ |
| 7. | ਪੱਛਮੀ ਸਭਿਆਚਾਰ ਦਾ ਹਮਲਾ | 8. | ਸਮਾਜਿਕ ਅਪਵਿੱਤਰਤਾ ਦੀ ਸਮੱਸਿਆ |
| 9. | ਧਾਰਮਿਕ ਕਰਮਕਾਂਡ ਦੀ ਸਮੱਸਿਆ | 10. | ਸਮੂਹ ਧਰਮਾਂ ਨੂੰ ਪ੍ਰਫੁਲਤ ਕਰਨ ਦੀ ਸਮੱਸਿਆ |

11. ਮਨੁੱਖੀ ਗੌਰਵ ਨੂੰ ਬਹਾਲ ਕਰਨ ਦੀ ਸਮੱਸਿਆ
12. ਮਾਨਵੀ ਹਸਤੀ ਦਾ ਸੰਕਟ ਤੇ ਸਮਾਧਾਨ
13. ਜੰਗ ਸੰਬੰਧੀ ਖਾਲਸੇ ਦਾ ਦ੍ਰਿਸ਼ਟੀਕੋਣ
14. ਮਨੁੱਖੀ ਵਿਕਾਸ ਦੀ ਵਿਵਸਥਾ।

1. ਗੁਲਾਮੀ ਦੀ ਸਮੱਸਿਆ :

ਗੁਲਾਮੀ ਦੀ ਸਮੱਸਿਆ ਮਨੁੱਖੀ ਜਗਤ ਦੀ ਇਕ ਅਹਿਮ ਸਮੱਸਿਆ ਹੈ। ਪਰਾਜਿਤ ਸਮਾਜ ਦੇ ਧਰਮ ਵਿਚ ਆਤਮਾ ਨਹੀਂ ਹੁੰਦੀ,[21] ਕਿਉਂਕਿ ਗੁਲਾਮ ਵਿਅਕਤੀ ਵਿਚ ਮਨੁੱਖੀ ਹੀਣਤਾ ਉਤਪੰਨ ਹੋ ਜਾਂਦੀ ਹੈ ਜਿਸ ਕਾਰਨ ਮਨੁੱਖੀ ਵਿਕਾਸ ਦੇ ਸਾਰੇ ਦਰ ਬੰਦ ਹੋ ਜਾਂਦੇ ਹਨ। ਜਦ ਤੋਂ ਮਨੁੱਖ ਨੇ ਹੋਸ਼ ਸੰਭਾਲੀ ਹੈ ਉਹ ਅਜ਼ਾਦੀ ਤੇ ਹੱਕ ਸੱਚ ਦੀ ਸੁਰੱਖਿਅਤਾ ਲਈ ਜੂਝ ਰਿਹਾ ਹੈ। ਲੋਕ-ਰਾਜ, ਸਮਾਜਵਾਦ ਆਦਿ ਰਾਜਨੀਤਿਕ ਬਣਤਰਾਂ ਤੇ ਵਿਚਾਰਧਾਰਾਵਾਂ ਦਾ ਆਧਾਰ ਮਨੁੱਖੀ ਅਜ਼ਾਦੀ ਤੇ ਸਮਾਨਤਾ ਦੀਆਂ ਮਾਨਵੀ ਭਾਵਨਾਵਾਂ ਹੀ ਹਨ। ਅੱਜ ਜਦ ਕਿ ਦੁਨੀਆਂ ਆਪਣੇ ਅਧਿਕਾਰਾਂ ਪ੍ਰਤੀ ਚੇਤੰਨ ਹੋ ਗਈ ਹੈ ਫਿਰ ਵੀ ਜਨਮ-ਜਾਤ ਰੂੜ੍ਹੀਗਤ ਪਰੰਪਰਾਵਾਂ ਉਸ ਦਾ ਪਿੱਛਾ ਨਹੀਂ ਛੱਡਦੀਆਂ। ਅੱਜ ਦਾ ਮਨੁੱਖ ਅਜੇ ਵੀ ਨਸਲ ਪ੍ਰਸਤੀ ਦੇ ਦੋਸ਼ ਤੋਂ ਬਰੀ ਨਹੀਂ ਹੋ ਸਕਿਆ। ਜਿਵੇਂ ਅਜੋਕੇ ਸਮੇਂ ਵਿਚ ਫਿਜੀ ਦੇ ਚੁਣੇ ਹੋਏ ਪ੍ਰਧਾਨ ਮੰਤਰੀ (ਮਹਿੰਦਰ ਚੌਧਰੀ) ਨੂੰ ਦੇਸ਼ ਦੀ ਵਾਗਡੋਰ ਇਸ ਕਰਕੇ ਨਹੀਂ ਦਿੱਤੀ ਗਈ ਕਿਉਂਕਿ ਉਹ ਭਾਰਤੀ ਮੂਲ ਦਾ ਹੈ, ਫਿਜ਼ੀ ਮੂਲ ਦਾ ਨਹੀਂ। ਭਾਰਤ ਵਿਚ ਅਤਿ-ਵਿਕਸਿਤ ਲੋਕ-ਰਾਜ ਪ੍ਰਣਾਲੀ ਹੋਣ ਦੇ ਬਾਵਜੂਦ, ਮੁਸਲਿਮ, ਸਿੱਖ ਤੇ ਈਸਾਈ ਘੱਟ-ਗਿਣਤੀਆਂ ਕਈ ਕਿਸਮ ਦੇ ਸਹਿਮ ਤੇ ਡਰਾਂ ਦਾ ਦੁੱਖ ਭੋਗ ਰਹੀਆਂ ਹਨ।

ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਸਿਰਜਨਾ ਦਾ ਇਕੋ ਇਕ ਉਦੇਸ਼ ਗਲੇ ਸੜੇ ਸਮਾਜਿਕ ਸਿਲਸਿਲੇ ਦੀ ਕਾਇਆ ਕਲਪ ਕਰਨਾ ਸੀ। ਉਸ ਸਮੇਂ ਦੇ ਲੋਕ ਸਿਧਾਂਤਕ ਝਗੜਿਆਂ, ਅਮੂਰਤ ਸੰਕਲਪਾਂ ਤੇ ਵਿਅਰਥ ਰੀਤੀਆਂ ਨੂੰ ਵਾਧੂ ਮਹਾਨਤਾ ਦਿੰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਰਾਜਨੀਤਿਕ ਜ਼ੁਲਮਾਂ, ਜਾਤਪਾਤ ਦੀਆਂ ਜੰਜੀਰਾਂ ਤੇ ਪਿਛਾਂਹ ਖਿਚੂ ਸੰਪਰਦਾਇਕ ਫਿਰਕਿਆਂ ਦੇ ਸ੍ਵੈ-ਹਿੱਤਾਂ ਦੀਆਂ ਰੁਕਾਵਟਾਂ ਨੂੰ ਦੂਰ ਕਰਨ ਦਾ ਨਿਸ਼ਚਾ ਕੀਤਾ। ਉਨ੍ਹਾਂ ਦਾ ਪੱਕਾ ਯਕੀਨ ਸੀ ਕਿ ਰਾਜਨੀਤਿਕ ਤੇ ਸਮਾਜਿਕ ਸੁਤੰਤਰਤਾ ਹੀ ਸਮੇਂ ਦੀ ਸਭ ਤੋਂ ਅਹਿਮ ਲੋੜ ਹੈ।[22]

ਉਹਨਾਂ ਨੇ ਰਾਜਨੀਤਿਕ ਸ਼ਕਤੀ ਹਥਿਆਉਣ ਲਈ ਤੇ ਸਮਾਨੰਤਰ ਸਰਕਾਰ ਬਣਾਉਣ ਲਈ ਅੰਮ੍ਰਿਤ ਛਕਾਉਣ ਦੀ ਪ੍ਰਕਿਰਿਆ ਦੁਆਰਾ ਪੰਜ ਪਿਆਰੇ ਸਾਜੇ ਜਿਨ੍ਹਾਂ ਨੂੰ 'ਵਾਹਿਗੁਰੂ ਦੇ ਖਾਲਸੇ' ਤੇ 'ਸਿੰਘ' ਲਕਬ ਨਾਲ ਨਿਵਾਜਿਆ ਅਤੇ ਇਨ੍ਹਾਂ ਨੂੰ ਸੁਤੰਤਰਤਾ ਦੇ ਸੰਗਰਾਮ ਦਾ ਕੇਂਦਰ ਬਿੰਦੂ ਬਣਾਇਆ। ਭਾਰਤ ਦੀ ਅਜ਼ਾਦੀ ਤੇ ਖੁਸ਼ਹਾਲੀ ਨੂੰ ਖਾਲਸੇ ਦਾ ਸਾਂਝਾ ਕੌਮੀ ਆਦਰਸ਼ ਨਿਸ਼ਚਿਤ ਕੀਤਾ। ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਅਜ਼ੀਮ ਹਸਤੀ ਦੇ ਰੂਪ ਵਿਚ ਘੜਿਆ ਜਿਸ ਵਿਚ ਉਨ੍ਹਾਂ ਨੇ ਆਪਣੀ ਜਿਤ ਦਾ ਵਿਸ਼ਵਾਸ਼[23] ਦੀਵੇ ਵਰਗੀ ਰੋਸ਼ਨ ਬੁੱਧ,[24] ਸੰਤ ਸਿਪਾਹੀ ਦਾ ਉੱਚ ਇਖਲਾਕ, ਸੁਤੰਤਰਤਾ, ਨਿਰਭੈਤਾ ਤੇ ਸੁਹਜਾਤਮਿਕ ਜੀਵਨ ਦੇ ਸੰਕਲਪ ਭਰਪੂਰ ਰੂਪ ਵਿਚ ਭਰ ਦਿਤੇ। ਇਸ ਖਾਲਸੇ ਵਿਚ ਉਨ੍ਹਾਂ ਨੇ ਸਭ ਤੋਂ ਵੱਧ ਆਪਣੇ ਫੈਸਲੇ ਲੈਣ ਦੀ ਅਜ਼ਾਦੀ ਦੀ ਵਿਸ਼ੇਸ਼ਤਾ ਭਰੀ। ਇਸ ਇੱਛਾ ਦੀ ਅਜ਼ਾਦੀ ਤੋਂ, ਬ੍ਰਾਹਮਣੀ ਕਰਮਕਾਂਡ ਤੋਂ ਅਜ਼ਾਦੀ, ਪਹਿਰਾਵੇ ਤੇ ਬੋਲੀ ਦੀ ਅਜ਼ਾਦੀ, ਬਦੇਸ਼ੀ ਗੁਲਾਮੀ ਤੋਂ ਅਜ਼ਾਦੀ ਆਦਿ ਸੁਤੰਤਰ ਭਾਵਨਾਵਾਂ ਵਾਲਾ ਆਚਰਨ ਵਿਕਸਿਤ ਹੋਇਆ। ਖਾਲਸਾ ਕੌਮ ਨੇ ਆਪਣੀ ਸੋਚ, ਕਰਮ, ਗਿਆਨ ਤੇ ਬਲ ਨਾਲ ਆਪਣੀ ਹੋਣੀ ਤੇ ਇਤਿਹਾਸ ਨੂੰ ਘੜਿਆ ਤੇ ਬਦੇਸ਼ੀ ਗੁਲਾਮੀ ਨੂੰ ਦੂਰ ਕਰਕੇ, ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਸਵੈ-ਰਾਜ ਕਾਇਮ ਕੀਤਾ।

ਮਨੁੱਖੀ ਆਦਰਸ਼ਾਂ ਵਾਲੇ ਸ਼ਕਤੀਸ਼ਾਲੀ ਖਾਲਸੇ ਦੇ ਸਿਧਾਂਤ, ਮਨੁੱਖਤਾ ਦੀ ਅਜ਼ਾਦੀ, ਇਸ ਦੀ ਸੁਰੱਖਿਅਤਾ ਲਈ ਅੱਜ ਵੀ ਅਹਿਮ ਯੋਗਦਾਨ ਪਾ ਸਕਦੇ ਹਨ ਤੇ ਇਸ ਦਾ ਹੱਕ-ਸੱਚ ਤੇ ਅਜ਼ਾਦੀ ਦਾ ਸੰਘਰਸ਼ ਵੱਖ-ਵੱਖ ਗੁਲਾਮ ਸਭਿਆਤਾਵਾਂ ਅਤੇ ਦੇਸ਼ਾਂ ਨੂੰ ਫਾਇਦਾ ਪੁਚਾ ਸਕਦਾ ਹੈ।

2. ਮਨੁੱਖੀ ਅਸਮਾਨਤਾ ਦੀ ਸਮਸਿਆ :

ਅਜੋਕੇ ਯੁੱਗ ਵਿਚ ਮਨੁੱਖੀ ਭਾਈਚਾਰੇ ਦੀ ਸਮਾਨਤਾ ਸੰਕਟ ਵਿਚ ਹੈ। ਅਮਰੀਕਾ ਦਾ ਨਵ-ਬਸਤੀਵਾਦ ਤੇ ਵਿਸ਼ਵੀਕਰਨ ਦੀਆਂ ਨੀਤੀਆਂ ਆਰਥਿਕ ਤੇ ਸਮਾਜਿਕ ਵਿਤਕਰੇ ਪੈਦਾ ਕਰ ਰਹੀਆਂ ਹਨ। ਜੰਮੂ-ਕਸ਼ਮੀਰ, ਅਫਗਾਨਿਸਤਾਨ, ਲੰਕਾ ਆਦਿ ਮੁਲਕਾਂ ਵਿਚ ਮਨੁੱਖਤਾ ਨਸਲੀ ਫਸਾਦਾਂ ਦੀ ਸ਼ਿਕਾਰ ਹੈ। ਭਾਰਤੀ ਖੇਤਰ ਵਿਚ ਵਿਧਾਨ ਵਿੱਚ ਹਰੇਕ ਵਰਗ ਦੀ ਬਰਾਬਰੀ ਤੇ ਸਮਾਨਤਾ ਦਾ ਵਾਹਿਦਾ ਹੁੰਦਿਆਂ ਹੋਇਆਂ ਵੀ ਗਰੀਬ-ਅਮੀਰ, ਪੇਂਡੂ ਤੇ ਸ਼ਹਿਰੀ, ਜਾਤ-ਪਾਤ ਨਾਲ ਸੰਬੰਧਿਤ ਕਈ ਵਿਤਕਰੇ ਸਥਾਪਿਤ ਹਨ ਜਿਨ੍ਹਾਂ ਨਾਲ ਮਨੁੱਖੀ ਹੱਕਾਂ ਤੇ ਅਵਸਰਾਂ ਦੀ ਸਮਾਨਤਾ ਨੂੰ ਨੁਕਸਾਨ ਪਹੁੰਚਿਆ ਹੈ ਤੇ ਮਨੁੱਖੀ ਵਿਕਾਸ ਦੀ ਗਤੀ ਰੁਕੀ ਹੈ। ਇਸ ਸੰਦਰਭ ਵਿਚ ਖਾਲਸੇ ਦੇ ਮਾਨਵਵਾਦੀ ਸਿਧਾਂਤ ਦਾ ਮਹੱਤਵ ਵਿਸ਼ੇਸ਼ ਹੈ ਜਿਸ ਦੀ ਬੁਨਿਆਦ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ'[25] ਹੈ। ਇਹ ਆਦਰਸ਼ ਮਨੁੱਖੀ ਹੱਕਾਂ ਤੇ ਅਵਸਰਾਂ ਦੀ ਸਮਾਨਤਾ ਨੂੰ ਸਥਿਰ ਕਰਦਾ ਸੀ ਤੇ ਉਸ ਵੇਲੇ ਜਾਤ-ਪਾਤ ਦੀ ਤਮੀਜ਼ ਰੱਖਣ ਵਾਲੇ ਬ੍ਰਾਹਮਣੀ ਧਰਮ ਦੇ ਸੰਦਰਭ ਵਿਚ ਬਿਲਕੁਲ ਨਵਾਂ ਸੀ।[26] ਸਿੱਖ ਗੁਰੂ ਸਾਹਿਬਾਨ ਨੇ, ਬ੍ਰਾਹਮਣਵਾਦੀ ਵਿਚਾਰਧਾਰਾ ਵਿਰੁੱਧ ਵਿਚਾਰਧਾਰਕ ਸੰਘਰਸ਼ ਰਚਾਇਆ ਜੋ ਭਾਰਤ ਦੇ ਸ਼ੂਦਰ ਵਰਗ ਦੀ ਸ਼ਕਤੀ, ਸੰਭਾਵਨਾ ਤੇ ਸਮਰੱਥਾ ਦੇ ਅਨੰਤ ਵਿਕਾਸ ਵਿਚ ਤਕੜੀ ਰੋਕ ਬਣਿਆ ਹੋਇਆ ਸੀ। ਪੰਦਰਵੀਂ, ਸੋਲ੍ਹਵੀਂ ਸਦੀ ਦੌਰਾਨ, ਦੋ ਵੱਡੀਆਂ ਕੌਮਾਂ, ਹਿੰਦੂ ਤੇ ਮੁਸਲਮਾਨ ਵਿਚਕਾਰ ਮਜ਼ਬੀ ਖਿਚੋਤਾਨ ਦੇ ਸੰਦਰਭ ਵਿਚ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ'[27] ਦੀ ਤੌਹੀਦ ਦੀ ਅਵਾਜ਼ ਦੀ ਸਾਰਥਕਤਾ ਪ੍ਰਤੱਖ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਚੁਣੇ ਹੋਏ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਨਾਈ, ਛੀਬਾਂ ਤੇ ਝਿਊਰ ਜਾਤੀ ਨਾਲ ਸੰਬੰਧਿਤ ਸਨ। ਉਨ੍ਹਾਂ ਨੇ ਇਨ੍ਹਾਂ ਨੂੰ 'ਪਿਆਰੇ' ਤੇ 'ਭਾਈ' ਦੇ ਲਕਬ ਪ੍ਰਦਾਨ ਕਰਕੇ, ਦੇਸ਼ ਵਾਸੀਆਂ ਦੇ ਮਨਾਂ ਅੰਦਰ ਕੌਮੀਅਤ ਦੀ ਅੱਗ ਬਾਲ ਦਿਤੀ ਤੇ ਇਸ ਸਿਧਾਂਤ ਨੂੰ ਅਮਲੀ ਰੂਪ ਦਿਤਾ ਕਿ ਨੀਵੇਂ ਉਚੇਰਿਆਂ ਨਾਲ, ਜਾਤ, ਧਰਮ, ਰਾਜਨੀਤਿਕ ਤੇ ਧਾਰਮਿਕ ਆਸ਼ਾਵਾਂ ਦੇ ਸੰਬੰਧ ਵਿਚ ਇਕੋ ਦਰਜਾ ਰਖਦੇ ਹਨ।[28]

ਅਜੋਕੇ ਯੁੱਗ ਵਿਚ ਖਾਲਸੇ ਨੂੰ ਪ੍ਰਦਾਨ ਕੀਤਾ ਮਨੁੱਖੀ ਬਰਾਬਰੀ ਤੇ ਭਾਈਚਾਰੇ ਦਾ ਸਿਧਾਂਤ, ਮਨੁੱਖ-ਮਨੁੱਖ ਵਿਚਕਾਰ, ਫਿਰਕਿਆਂ-ਫਿਰਕਿਆਂ ਵਿਚਕਾਰ ਤੇ ਦੇਸ਼ਾਂ-ਦੇਸ਼ਾਂ ਵਿਚਕਾਰ ਪਏ ਪਾੜਿਆਂ ਨੂੰ ਮੇਟ ਸਕਦਾ ਹੈ ਤੇ ਆਪਸੀ ਸਾਂਝ ਦੇ ਪੁੱਲ ਉਸਾਰ ਸਕਦਾ ਹੈ।

3. ਅਨਿਆਂ ਦੀ ਸਮੱਸਿਆ :

ਅਜੋਕੇ ਮਨੁੱਖੀ ਜਗਤ ਦੀ ਇਕ ਹੋਰ ਭੱਖਦੀ ਸਮੱਸਿਆ ਅਨਿਆਂ ਦੀ ਸਮੱਸਿਆ ਹੈ। ਦੁਨੀਆਂ ਦੇ ਬਹੁਤੇ ਦੇਸ਼ਾਂ ਵਿਚ ਲੋਕਤੰਤਰ ਹੋਣ ਦੇ ਬਾਵਜੂਦ ਵੀ ਇਨਸਾਫ ਲੋਕਾਂ ਦੀ ਪਹੁੰਚ ਤੋਂ ਬਾਹਰ ਹੈ। ਇਸ ਦਾ ਕਾਰਨ ਪ੍ਰਬੰਧਕੀ ਮਸ਼ੀਨਰੀ ਵਿਚ ਰਿਸ਼ਵਤ ਤੇ ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ। ਗੁਰਮਤਿ ਨੇ ਤਤਕਾਲੀਨ ਸਮਾਜ ਵਿਚ ਵਿਚਾਰ ਤੇ ਅਮਲ ਦੀ ਇਕਸੁਰਤਾ ਤੇ ਜ਼ੋਰ ਦਿਤਾ ਸੀ ਤੇ ਮਨੁੱਖਤਾ ਦੀ ਸੇਵਾ ਲਈ ਨੈਤਿਕ ਤੇ ਨਿਆਂਪੂਰਣ ਅਮਲਾਂ ਨੂੰ ਸਭ ਤੋਂ ਵਧ ਮਹਾਨਤਾ ਦਿਤੀ ਸੀ ਅਤੇ ਜੀਵਨ ਦੇ ਮਾਨਵੀ ਦ੍ਰਿਸ਼ਟੀਕੋਣ ਨੂੰ ਸਭ ਤੋਂ ਵੱਧ ਸ਼ਕਤੀਸ਼ਾਲੀ ਬਣਾਇਆ ਸੀ।[29] ਗੁਰੂ ਅਰਜਨ ਦੇਵ ਜੀ ਦੇ ਇਕ ਫੁਰਮਾਨ ਅਨੁਸਾਰ ਰੱਬ ਦੀ ਇਕ ਹੈਰਾਨਕੁਨ ਵਿਸ਼ੇਸ਼ਤਾ ਇਹ ਹੈ ਕਿ ਉਸ ਦਾ ਹਰੇਕ ਕਰਮ ਧਰਮ-ਨਿਆਂ ਦੀ ਕਸਵੱਟੀ ਤੇ ਪੂਰਾ ਉਤਰਦਾ ਹੈ। ਭਗਤ ਰਵੀਦਾਸ ਜੀ ਨੇ ਦੈਵੀ ਸੱਤਾ ਨੂੰ ਗਰੀਬ-ਨਿਵਾਜ਼ ਤੇ ਨੀਵਿਆਂ ਨੂੰ ਉੱਚਾ ਕਰਨ ਵਾਲੀ ਹਸਤੀ ਵਿਚ ਢਾਲ ਕੇ ਪੇਸ਼ ਕੀਤਾ। ਇਸ ਸੰਬੰਧੀ ਗੁਰਬਾਣੀ ਫੁਰਮਾਨ ਹੇਠ ਲਿਖੇ ਹਨ।

1. ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ
ਜੋ ਕਰੇ ਸੁ ਧਰਮ ਨਿਆਏ ਰਾਮ।[30]

2. ਐਸੀ ਲਾਲ ਤੁਝ ਬਿਨੁ ਕਉਨੁ ਕਰੈ
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ।[31]

ਇਸ ਤਰ੍ਹਾਂ ਦਾ ਦੈਵੀ ਸੱਤਾ ਦਾ ਸੰਕਲਪ ਨਿਸ਼ਚੇ ਹੀ ਸਮਾਜਿਕ ਨਿਆਂ ਦੇ ਵਰਤਾਰੇ ਵਿਚ ਸਹਾਇਕ ਬਣਦਾ ਹੈ। ਪ੍ਰਸਿੱਧ ਧਰਮ ਸ਼ਾਸਤਰੀ Paul Jillich ਦਾ ਕਥਨ ਇਸ ਸੰਬੰਧ ਵਿਚ ਵਿਸ਼ੇਸ਼ ਹੈ। ਉਸ ਦੇ ਕਥਨ ਅਨੁਸਾਰ ਦੈਵੀ ਸੱਤਾ ਦਾ ਸੰਕਲਪ ਮਨੁੱਖ ਦੇ ਪਰਮ ਆਪੇ ਦਾ ਬਿੰਬ ਹੈ।[32] ਮਨੁੱਖ ਨਿਆਂ ਚਾਹੁੰਦਾ ਹੈ ਇਸੇ ਲਈ ਉਹ ਆਪਣੇ ਰੱਬ ਨੂੰ ਨਿਆਂ ਕਰਨ ਵਾਲੀ ਹਸਤੀ ਦੇ ਸੰਕਲਪ ਵਿਚ ਬਿਆਨ ਕਰਦਾ ਹੈ।

ਅਸਲ ਵਿਚ ਖਾਲਸੇ ਦੀ ਰਚਨਾ ਦਾ ਆਦਰਸ਼ ਹੀ ਨਿਆਂ-ਭਰਪੂਰ ਮਾਨਵ-ਹਿਤੈਸ਼ੀ ਸਮਾਜ ਦੀ ਸਿਰਜਣਾ ਕਰਨਾ ਸੀ। ਇਸੇ ਕਾਰਨ ਉਸ ਨੇ ਮਾਨਵ-ਦੋਖੀ ਹਕੂਮਤਾਂ ਦੀ ਬੇਇਨਸਾਫੀ ਵਿਰੁੱਧ ਆਪਣੀ ਸਿਰਜਣਾ ਵਰ੍ਹੇ ਤੋਂ ਹੀ ਅੱਜ ਤੱਕ ਘੋਰ ਸੰਘਰਸ਼ ਕੀਤਾ ਹੈ। ਖਾਲਸੇ ਦਾ ਇਹ ਆਦਰਸ਼ ਤੇ ਸੰਘਰਸ਼ ਅਜੋਕੇ ਯੁੱਗ ਵਿਚ ਨਿਆਂ ਦੀ ਤਲਾਸ਼ ਲਈ ਭਟਕਦੀ ਮਨੁੱਖੀ ਆਤਮਾ ਲਈ ਮਹਾਨ ਪ੍ਰੇਰਨਾ ਦਾ ਸ੍ਰੋਤ ਹੈ।

4. ਵਾਸਤਵਿਕ ਲੋਕਤੰਤਰੀ ਪ੍ਰਣਾਲੀ ਦੀ ਅਣਹੋਂਦ :

ਅਜੋਕਾ ਯੁੱਗ ਲੋਕ-ਰਾਜ ਦਾ ਯੁੱਗ ਹੈ, ਤਾਨਾਸ਼ਾਹੀ ਦਾ ਨਹੀਂ। ਸਮੁੱਚੀ ਦੁਨੀਆਂ ਵਿਚ, ਲੋਕਾਂ ਨੇ ਸਾਮੰਤਵਾਦ ਵਿਰੁੱਧ ਸੰਘਰਸ਼ ਕਰਕੇ ਲੋਕਤੰਤਰ ਵਿਵਸਥਾ ਕਾਇਮ ਕਰ ਲਈ ਹੈ। ਪਰ ਵਾਸਤਵਿਕ ਲੋਕਤੰਤਰ ਅਜੇ ਤਕ ਕਾਇਮ ਨਹੀਂ ਹੋ ਸਕਿਆ। ਵਾਸਤਵਿਕ ਲੋਕਤੰਤਰ ਲਈ ਮਨੁੱਖੀ ਵਤੀਰੇ ਵਿਚੋਂ ਅਹਿੰਸਾ ਦੇ ਮੁਕੰਮਲ ਖਾਤਮੇ ਦੀ ਜ਼ਰੂਰਤ ਹੈ ਤੇ ਮਨੁੱਖੀ ਸਨਮਾਨ ਦੀ ਬੇਹਦ ਲੋੜ ਹੈ। ਆਦਿ ਗ੍ਰੰਥ ਦੇ ਸੂਫੀ ਬਾਬਾ ਫਰੀਦ ਨੇ ਮਨੁੱਖ ਦੇ ਸਨਮਾਨ ਦਾ ਇਕ ਮਿਆਰ ਪੇਸ਼ ਕਰਦਿਆਂ ਕਿਹਾ ਕਿ ਸਾਰੇ ਮਨੁੱਖਾਂ ਨੂੰ ਕੀਮਤੀ ਹੀਰੇ ਸਮਝ ਕੇ, ਉਨ੍ਹਾਂ ਦੇ ਦਿਲਾਂ ਨੂੰ ਠੇਸ ਨਾ ਪੁਚਾਈ ਜਾਵੇ।[33] ਸਿੱਖ ਗੁਰੂ ਸਾਹਿਬਾਨ ਵੇਲੇ ਧਰਮ ਤੇ ਰਾਜਨੀਤਿਕ ਖੇਤਰ ਵਿਚ ਕਰਮਵਾਰ-ਬ੍ਰਾਹਮਣਵਾਦੀ ਪ੍ਰਣਾਲੀ ਤੇ ਮੁਗਲਾਂ ਦੀ ਤਾਨਾਸ਼ਾਹੀ ਪ੍ਰਣਾਲੀ ਦੀ ਏਕਾਧਿਕਾਰ ਵਾਲੀ ਵਿਵਸਥਾ ਸੀ ਜਿਸ ਵਿਚ ਮਨੁੱਖੀ ਸਨਮਾਨ ਦੇ ਪ੍ਰਤੀਕ ਮਨੁੱਖੀ ਅਧਿਕਾਰਾਂ ਦੀ ਅਣਹੋਂਦ ਸੀ। ਇਨ੍ਹਾਂ ਦੋਹਾਂ ਪ੍ਰਣਾਲੀਆਂ ਦਾ ਵਿਰੋਧ ਕਰਕੇ ਗੁਰਮਤਿ ਨੇ ਸਮਾਜ ਨੂੰ ਲੋਕਤੰਤਰ ਦੀ ਦਿਸ਼ਾ ਵਲ ਤੋਰਿਆ। ਗੁਰੂ ਨਾਨਕ ਦੇਵ ਜੀ ਦੁਆਰਾ, ਆਪਣੇ ਪੁੱਤਰਾਂ ਨੂੰ ਛੱਡ ਕੇ ਨਿਰੋਲ ਯੋਗਤਾ ਦੇ ਆਧਾਰ ਤੇ ਭਾਈ ਲਹਿਣਾ ਨੂੰ ਗੁਰ-ਗੱਦੀ ਦਾ ਵਾਰਸ ਬਣਾਕੇ, ਇਸ ਨੂੰ ਵਿਰਾਸਤ ਦੀ ਸੀਮਾ ਤੋਂ ਸੁਤੰਤਰ ਕਰਨਾ, ਸਿੱਖ ਗੁਰੂ ਸਾਹਿਬਾਨ ਦੁਆਰਾ ਸੰਗਤ ਤੇ ਪੰਗਤ ਦੀ ਦ੍ਰਿੜਤਾ ਕਰਨੀ, ਆਦਿ ਗ੍ਰੰਥ ਦੀ ਸੰਪਾਦਨਾ ਸਮੇਂ, ਗੁਰੂ ਅਰਜਨ ਦੇਵ ਜੀ ਦੁਆਰਾ, ਵੱਖ-ਵੱਖ ਜਾਤਾਂ, ਵੱਖ-ਵੱਖ ਧਰਮਾਂ, ਵੱਖ-ਵੱਖ ਪ੍ਰਦੇਸ਼ਾਂ ਤੇ ਵੱਖ-ਵੱਖ ਬੋਲੀਆਂ ਨਾਲ ਸੰਬੰਧਿਤ ਭਗਤਾਂ ਦੀ ਬਾਣੀ ਦੀ ਚੋਣ ਕਰਨੀ, ਗੁਰੂ ਗੋਬਿੰਦ ਸਿੰਘ ਜੀ ਦੁਆਰਾ, ਅੰਮ੍ਰਿਤ ਛਕਾਉਣ ਸਮੇਂ ਨਾਈ, ਛੀਂਬੇ ਤੇ ਝਿਊਰ ਜਾਤਾਂ ਨਾਲ ਸੰਬੰਧਿਤ ਸਿਖਾਂ ਨੂੰ ਆਪਣੇ 'ਪਿਆਰੇ' ਤੇ 'ਭਾਈ' ਲਕਬ ਨਾਲ ਸੰਬੋਧਿਤ ਕਰਨਾ, ਆਪ ਉਨ੍ਹਾਂ ਕੋਲੋਂ ਅੰਮ੍ਰਿਤ ਛੱਕ ਕੇ, ਖਾਲਸੇ ਨੂੰ ਗੁਰੂ ਧਾਰਨ ਕਰਨਾ[34] ਅਤੇ ਆਪਣੀਆਂ ਸਮੂਹ ਪ੍ਰਾਪਤੀਆਂ ਦਾ ਕਾਰਨ ਖਾਲਸੇ ਨੂੰ ਮੰਨਣਾ[35] ਆਦਿ ਸਭ ਤੱਥ ਸਿੱਖ ਧਰਮ ਦੇ ਵਾਸਤਵਿਕ ਲੋਕਤੰਤਰੀ ਸਿਧਾਂਤਾਂ ਨੂੰ ਹੀ ਦ੍ਰਿੜ ਕਰਦੇ ਹਨ।

ਅਜੋਕੇ ਯੁੱਗ ਵਿਚ ਲੋਕ ਰਾਜ ਆਪਣਾ ਵਾਸਤਵਿਕ ਸਰੂਪ ਗੁਆ ਰਿਹਾ ਹੈ। ਲੋਕਾਂ ਨੂੰ ਸੰਪੂਰਨ ਤੌਰ ਤੇ ਬਰਾਬਰੀ ਦਾ ਦਰਜਾ ਪ੍ਰਾਪਤ ਨਹੀਂ। ਰਾਜਨੀਤਿਕ ਆਗੂ ਉਨ੍ਹਾਂ ਕੋਲੋਂ ਸੱਤਾ ਹਥਿਆਉਣ ਤੋਂ ਬਾਦ ਉਨ੍ਹਾਂ ਦੀ ਵਾਤ ਨਹੀਂ ਪੁਛਦੇ। ਉਹ ਆਪਣੇ ਪਰਿਵਾਰਕ ਤੇ ਜਾਤ-ਬਰਾਦਰੀ ਦੇ ਹਿੱਤ ਪੂਰਨ ਵਲ ਰਚਿਤ ਹੋ ਜਾਂਦੇ ਹਨ। ਗੁਰੂ ਨਾਨਕ ਦੇ 'ਸਭ ਮਹਿ ਜੋਤਿ ਜੋਤਿ ਹੈ ਸੋਇ'[36] ਦੇ ਫੁਰਮਾਨ ਅਧਾਰਿਤ ਮਾਨਵਵਾਦੀ ਸਿਧਾਂਤ ਦੇ ਆਧਾਰ ਤੇ, ਲੋਕਾਂ ਨੂੰ ਸਹੀ ਸਨਮਾਨ ਦੇ ਕੇ, ਲੋਕ ਰਾਜ ਦੀ ਆਤਮਾ ਨੂੰ ਸਜੀਵ ਕੀਤਾ ਜਾ ਸਕਦਾ ਹੈ ਤੇ ਵਾਸਤਵਿਕ ਲੋਕਤੰਤਰੀ ਵਿਵਸਥਾ ਦੀ ਸਥਾਪਨਾ ਕੀਤੀ ਜਾ ਸਕਦੀ ਹੈ।

5. ਵਿਸ਼ਵ ਅਸ਼ਾਂਤੀ ਦੀ ਸਮੱਸਿਆ :

ਅਜੋਕੇ ਯੁੱਗ ਦੀ ਇਕ ਗੰਭੀਰ ਸਮੱਸਿਆ ਵਿਸ਼ਵ ਅਸ਼ਾਂਤੀ ਦੀ ਹੈ। ਸਾਰੇ ਵਿਸ਼ਵ ਵਿਚ ਝਗੜੇ ਹੀ ਝਗੜੇ ਹਨ। ਕਿਤੇ ਆਪਸੀ ਸਰਹੱਦਾਂ ਦੇ ਝਗੜੇ, ਕਿਤੇ ਧਰਮ, ਭਾਸ਼ਾ ਤੇ ਸਭਿਆਚਾਰਕ ਵਿਖੇਵਿਆਂ ਦੇ ਝਗੜੇ। ਸੋਵੀਅਤ ਯੂਨੀਅਨ ਦੇ ਟੁੱਟਣ ਤੇ, ਸੰਸਾਰ ਵਿਚ ਅਮਰੀਕਾ ਦੀ ਸਰਦਾਰੀ ਕਾਇਮ ਹੋ ਗਈ

ਹੈ ਤੇ ਸਰਮਾਏਦਾਰੀ ਲਈ ਰਾਹ ਪਧਰਾ ਹੋ ਗਿਆ ਹੈ। ਉਸ ਦਾ ਕੌਮੀ ਮੀਜ਼ਾਈਲ ਪ੍ਰਬੰਧ ਤੇ 1991 ਈ ਵਿਚ ਈਰਾਕ ਦੀ ਭਿਆਨਕ ਤਬਾਹੀ ਉਸ ਦੇ ਧਾੜਵੀ ਚਰਿੱਤਰ ਦੀ ਲਖਾਇਕ ਹੈ। ਭਾਰਤੀ ਖਿੱਤੇ ਵਿਚ ਜੰਮੂ-ਕਸ਼ਮੀਰ ਦੀ ਧਰਤੀ ਦੇ ਸੰਬੰਧ ਵਿਚ ਅੰਤਾਂ ਦੀ ਖਿਚੋਤਾਣ ਹੈ। ਕਈ ਅਤਿਵਾਦੀ ਸੰਗਠਨ ਜਹਾਦ ਦੇ ਨਾਮ ਤੇ ਹਿੰਦ ਦੇ ਵਿਰੁੱਧ ਜਹਿਰ ਉਗਲ ਰਹੇ ਹਨ। ਅਜੋਕਾ ਯੁੱਗ ਰਾਜਨੀਤਿਕ ਵਿਰੋਧਾਂ, ਜੰਗਾਂ ਦੇ ਆਪਸੀ ਤਣਾਉ, ਸਮਾਜਿਕ ਅਸ਼ਾਂਤੀ, ਨੈਤਿਕ ਪਲਾਇਨ, ਬੇਵਿਸ਼ਵਾਸੀ ਤੇ ਆਸ-ਨਿਰਾਸ਼ਤਾ ਦੀ ਪਾਰੇ ਵਰਗੀ ਹੱਲਚਲ ਦਾ ਯੁੱਗ ਹੈ। ਨਵੇਂ ਮਿਲੇਨੀਅਮ ਦੀ ਸਰਦਲ ਤੇ ਮਨੁੱਖਤਾ ਇਕ ਸੰਕਟ ਤੋਂ ਦੂਜੇ ਸੰਕਟ ਵੱਲ ਧੱਕੀ ਜਾ ਰਹੀ ਹੈ। ਇਉਂ ਜਾਪਦਾ ਹੈ ਕਿ ਮਨੁੱਖ ਜਾਤੀ ਫਿਰ ਕਬੀਲਾਵਾਦ ਤੇ ਜੰਗਲੀ ਸਭਿਆਚਾਰ ਵਲ ਵਧ ਰਹੀ ਹੈ ਤੇ ਸਮੁੱਚੇ ਵਿਸ਼ਵ ਦੀ ਏਕਤਾ ਤੇ ਅਮਨ ਦੀ ਸੰਭਾਵਨਾ ਮੱਧਮ ਪੈ ਰਹੀ ਹੈ।

ਸਿੱਖ ਗੁਰੂ ਸਾਹਿਬਾਨ ਵੇਲੇ ਵੀ ਹਿੰਦੂ ਸਮਾਜ ਰਾਜਸੀ ਧੱਕੇ, ਸਮਾਜਿਕ ਦੁਫੇੜ, ਊਚ-ਨੀਚ ਦੇ ਭੇਦ, ਇਖਲਾਕੀ ਗਿਰਾਵਟ ਦੇ ਰਾਮ ਰੌਲੇ ਦਾ ਸ਼ਿਕਾਰ ਸੀ। ਭਾਰਤ ਦੀ ਜਨਤਾ ਬਦੇਸ਼ੀ ਗੁਲਾਮੀ ਦਾ ਦੁੱਖ ਭੋਗ ਰਹੀ ਸੀ। ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਅਸ਼ਾਂਤੀ ਦੇ ਸ੍ਰੋਤ ਗੁਲਾਮੀ ਦਾ ਅੰਤ ਕਰਨ ਲਈ ਮਾਨਵ ਪਰਿਵਰਤਨ ਦੀ ਲਹਿਰ ਤੋਰੀ ਸੀ ਜੋ ਗੁਰੂ ਗੋਬਿੰਦ ਸਿੰਘ ਵੇਲੇ ਖਾਲਸੇ ਦੇ ਫੌਜੀ ਸੰਗਠਨ ਵਿਚ ਸੰਪੂਰਨ ਹੋਈ ਸੀ ਤੇ ਜਿਸਨੇ ਮੁਗਲੀਆ ਰਾਜ ਦੀ ਗੁਲਾਮੀ ਵਿਰੁੱਧ ਜੰਗ ਆਰੰਭ ਕਰ ਦਿਤੀ ਸੀ। ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ ਨੇ ਵੱਖ-ਵੱਖ ਧਰਮਾਂ ਦੀ ਵੰਨ ਸੁਵੰਨਤਾ ਨੂੰ ਵੱਖ-ਵੱਖ ਸਭਿਆਚਾਰਾਂ ਦੇ ਲਖਾਇਕ ਦਸਿਆ ਸੀ[37] ਤੇ ਕੁੱਲ ਸੰਸਾਰ ਦੀ ਸੂਖਮ ਤੇ ਅਸਥੂਲ ਅਨੇਕਤਾ ਨੂੰ ਰੱਬੀ ਏਕਤਾ ਦੇ ਵਿਸਥਾਰ ਦੇ ਰੂਪ ਵਿਚ ਦਸਿਆ ਸੀ।[38] ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਜਾਬਰਾਂ ਨੂੰ ਉਨ੍ਹਾਂ ਦੀ ਭਾਸ਼ਾ ਵਿਚ ਇੱਟ ਦਾ ਜਵਾਬ ਪਥਰ ਦੇ ਕੇ ਸਮਝਾਇਆ ਸੀ, ਉਥੇ ਨਾਲ ਹੀ ਸਮੁੱਚੀ ਮਨੁੱਖਤਾ ਨੂੰ 'ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ'[39] ਦਾ ਵਿਸ਼ਵਮਈ ਇਕਸਾਰਤਾ ਦਾ ਪੈਗਾਮ ਦਿੱਤਾ ਸੀ।

ਅਜੋਕੇ ਯੁੱਗ ਦੀ ਊਲ-ਜਲੂਲ ਅਸ਼ਾਂਤ ਸਥਿਤੀ ਦੇ ਪ੍ਰਸੰਗ ਵਿਚ ਗੁਰਮਤਿ ਦਾ 'ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ'[40] ਦਾ ਗੁਰਬਾਣੀ ਫੁਰਮਾਨ ਸ਼ਾਨਦਾਰ ਭੂਮਿਕਾ ਨਿਭਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦਾ 'ਮਨਿ ਜੀਤੈ ਜਗੁ ਜੀਤੁ'[41] ਦਾ ਉਪਦੇਸ਼ ਹਥਿਆਰਾਂ ਦੀ ਦੌੜ ਵਿਚ ਲੱਗੀ ਤੇ ਥੋਕ ਤਬਾਹੀ ਦੇ ਕੰਢੇ ਤੇ ਖੜੀ ਮਨੁੱਖਤਾ ਲਈ ਅਕਸੀਰ ਹੈ ਕਿਉਂਕਿ ਇਹ ਮਨੁੱਖੀ ਮਨਾਂ ਵਿਚ ਅਮਨ ਤੇ ਸ਼ਾਂਤੀ ਕਾਇਮ ਕਰਕੇ ਲੜਾਈ ਦੀ ਜੜ੍ਹ ਨੂੰ ਅੰਦਰੋਂ ਉਖੇੜਦਾ ਹੈ। ਗੁਰੂ ਤੇਗ ਬਹਾਦਰ ਜੀ ਦਾ 'ਨਾ ਡਰੋ ਤੇ ਨਾ ਡਰਾਉ'[42] ਅਥਵਾ 'ਆਪ ਜੀਉ ਤੇ ਲੋਕਾਂ ਨੂੰ ਜੀਣ ਦਿਉ' ਦਾ ਆਦਰਸ਼ ਮਨੁੱਖ ਦੁਆਰਾ ਮਨੁੱਖ ਦੇ ਸੋਸ਼ਣ ਨੂੰ ਰੋਕਣ ਦਾ ਸਹੀ ਮਾਰਗ ਦਿਖਾਉਂਦਾ ਹੈ। 'ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ। ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ'[43] ਵਰਗੇ ਗੁਰਬਾਣੀ ਦੇ ਫੁਰਮਾਨਾਂ ਦੀ ਭਾਵਨਾ ਵਿਚ ਵਿਸ਼ਵ ਸ਼ਾਂਤੀ ਦੇ ਬੀਜ ਲੁਕੇ ਹੋਏ ਹਨ। ਏਕ ਪਿਤਾ ਏਕਸ ਕੇ ਹਮ ਬਾਰਿਕ (ਸੋਰਠ ਮਹਲਾ 5/611) ਦਾ ਸੰਦੇਸ਼ ਵਿਸ਼ਵ ਵਿਆਪੀ ਸਭਿਆਚਾਰ ਦੀ ਉਸਾਰੀ ਦਾ ਪ੍ਰੇਰਕ ਹੈ।

6. ਕਦਰਾਂ ਕੀਮਤਾਂ ਦੇ ਨਿਘਾਰ ਦੀ ਸਮੱਸਿਆ :-

ਅਜੋਕੇ ਯੁੱਗ ਦੀ ਇਕ ਪ੍ਰਮੁੱਖ ਸਮੱਸਿਆ ਕਦਰਾਂ-ਕੀਮਤਾਂ ਦੇ ਨਿਘਾਰ ਦੀ ਸਮੱਸਿਆ ਹੈ। ਅਜ ਦਾ ਮਨੁੱਖ ਵਧੇਰੇ ਕਰਕੇ ਅਸਭਿੱਅਕ ਵਤੀਰੇ ਦਾ ਸ਼ਿਕਾਰ ਹੈ। ਉਸ ਕੋਲ ਈਮਾਨਦਾਰੀ, ਆਤਮ ਗੌਰਵ, ਸਨਮਾਨ ਤੇ ਮਾਨਵਤਾ ਨਹੀਂ। ਉਹ ਈਰਖਾ, ਨਫਰਤ ਤੇ ਸੁਆਰਥ ਦਾ ਸ਼ਿਕਾਰ ਹੈ। ਉਸ ਦੇ ਆਚਰਨ ਵਿਚ ਨਿਮਰਤਾ ਨਹੀਂ, ਉਸ ਵਿੱਚ ਸਹਿਨਸ਼ੀਲਤਾ ਦੀ ਥਾਂ ਹਉਮੈ ਤੇ ਆਪੂਹਦਰੇਪਨ ਦਾ ਬੋਲਬਾਲਾ ਹੈ। ਉਸ ਕੋਲ ਖਿਮਾਂ ਦਾ ਗੁਣ ਨਹੀਂ, ਬਦਲੇ ਦੀ ਭਾਵਨਾ ਹੈ। ਸ੍ਵੈ-ਪੜਚੋਲ ਨਹੀਂ, ਨਿੰਦਾ ਚੁਗਲੀ ਦੀ ਪ੍ਰਵਿਰਤੀ ਹੈ। ਪਰਾਏ ਧੰਨ ਦੀ ਲਾਲਸਾ ਹੈ, ਸੰਤੁਸ਼ਟੀ ਨਹੀਂ। ਅੱਖਾਂ ਦਾ ਸੰਜਮ ਨਹੀਂ, ਪਰਾਏ ਹੁਸਨ ਦੀ ਡਾਰ ਹੈ, ਮਾਨਵੀ ਹਿੱਤ ਨਹੀਂ, ਸ੍ਵੈ-ਹਿਤ ਹੈ, ਬਾਹਰੀ ਗਿਆਨ ਹੈ, ਅਮਲ ਨਹੀਂ। ਅਸਲੀ ਧਰਮ ਨਹੀਂ, ਸਿਰਫ ਕਰਮ ਕਾਂਡ ਹੈ। ਖਾਲਸੇ ਦਾ ਪਵਿੱਤਰ ਸੰਪੂਰਨ ਵਿਅਕਤਿੱਤਵ, ਅਜੋਕੇ ਯੁੱਗ ਦੇ ਮਨੁੱਖ ਲਈ

ਮਹਾਨ ਪ੍ਰੇਰਨਾ ਦਾ ਸ੍ਰੋਤ ਹੈ। ਖਾਲਸੇ ਦਾ ਘਰੇਲੂ ਜੀਵਨ ਉੱਚ-ਸਭਿਆਚਾਰਕ ਜੀਵਨ ਹੈ ਜੋ ਏਕਾ ਨਾਰੀ ਜਤੀ ਹੋਇ[44] ਦੇ ਅਸੂਲ ਦਾ ਧਾਰਨੀ ਹੈ। ਖਾਲਸੇ ਦੇ ਜੀਵਨ ਵਿਚ ਹਉਮੈ ਦਾ ਦਖਲ ਨਹੀਂ, ਨਿੰਦਾ ਚੁਗਲੀ ਦਾ ਅਭਾਵ ਹੈ। ਪੰਜ ਕਾਮਾਦਿਕ ਪ੍ਰਵਿਰਤੀਆਂ, ਆਪ-ਹੁਦਰੀ ਅਜ਼ਾਦ ਖਿਆਲੀ, ਅਨੁਸ਼ਾਸਨ ਰਹਿਤ ਮਨੋਵੇਗਾਂ ਤੋਂ ਉਹ ਸੁਤੰਤਰ ਹੈ ਅਤੇ ਉਹ ਮਾਨਵੀ ਆਪੇ ਦੇ ਬੰਧਨਾਂ ਤੋਂ ਰਹਿਤ ਹੈ। ਉਸ ਦਾ ਉਚ ਸਭਿਆਚਾਰਕ ਮਿਆਰ ਹੇਠ ਲਿਖੀਆਂ ਤੁਕਾਂ ਤੋਂ ਪ੍ਰਗਟ ਹੈ ਜੋ ਭਾਈ ਨੰਦ ਲਾਲ ਦੇ ਰਹਿਤਨਾਮੇ ਵਿਚ ਦਰਜ ਹਨ।

ਖਾਲਸਾ ਸੋਇ ਜੋ ਨਿੰਦਾ ਤਿਆਗੈ। ਖਾਲਸਾ ਸੋਇ ਲੜੈ ਹੋਇ ਆਗੈ।
ਖਾਲਸਾ ਸੋਇ ਪੰਚ ਕਉ ਮਾਰੈ। ਖਾਲਸਾ ਸੋਇ ਭਰਮ ਕਉ ਸਾੜੈ।
ਖਾਲਸਾ ਸੋਇ ਪਰਤ੍ਰਿਅ ਤੇ ਭਾਗੈ। ਖਾਲਸਾ ਸੋਇ ਪਰਦ੍ਰਿਸਟ ਤਿਆਗੈ।
ਖਾਲਸਾ ਸੋਇ ਨਾਮ ਸਿਉ ਜੋੜਹਿ। ਖਾਲਸਾ ਸੋਇ ਬੰਧਨ ਕਉ ਤੋੜੈ।[45]

7. ਪੱਛਮੀ ਸਭਿਆਚਾਰ ਦਾ ਹਮਲਾ :

ਪੱਛਮੀ ਸਭਿਆਚਾਰ ਦੇ ਹਮਲੇ ਨੇ ਕਦਰਾਂ-ਕੀਮਤਾਂ ਦੇ ਨਿਘਾਰ ਦੀ ਸਮੱਸਿਆ ਨੂੰ ਅਤਿ ਗੰਭੀਰ ਬਣਾ ਦਿੱਤਾ ਹੈ। ਇਸ ਨੇ ਵਿਦੇਸ਼ੀ ਚੈਨਲਾਂ ਰਾਹੀਂ, ਹਿੰਸਾ ਤੇ ਸੈਕਸ ਦੇ ਖੁਲ੍ਹੇ ਪ੍ਰਦਰਸ਼ਨ ਦੁਆਰਾ, ਪੂਰਬੀ ਸਭਿਆਚਾਰ ਤੇ ਹਮਲਾ ਕਰ ਦਿੱਤਾ ਹੈ। ਨੌਜੁਆਨ ਪੀੜ੍ਹੀ ਚਮਕ ਦਮਕ ਵਾਲੀ, ਫੋਕੇ ਵਿਖਾਵੇ ਵਾਲੀ, ਸੰਸਕ੍ਰਿਤੀ ਦਾ ਸ਼ਿਕਾਰ ਹੋ ਗਈ ਹੈ। ਪੱਛਮ-ਪ੍ਰਸਤੀ ਅਧੀਨ ਲੋਕ ਉਪਭੋਗਤਾ ਸੰਸਕ੍ਰਿਤੀ ਦਾ ਸ਼ਿਕਾਰ ਹੋ ਕੇ, ਪਦਾਰਥਕ ਵਸਤੂਆਂ ਦੀ ਪ੍ਰਾਪਤੀ ਤਕ ਹੀ ਸੀਮਿਤ ਹੋ ਰਹੇ ਹਨ ਅਤੇ ਆਪਣੀ ਬੋਲੀ, ਪਹਿਰਾਵੇ ਤੇ ਰਹਿਣ-ਸਹਿਣ ਨੂੰ ਛੱਡ ਰਹੇ ਹਨ। ਮੁਗਲਾਂ ਦੇ ਜ਼ਮਾਨੇ ਵਿਚ ਕੁੱਛ ਇਸ ਤਰ੍ਹਾਂ ਦੀ ਹੀ ਸਥਿਤੀ ਸਾਡੇ ਭਾਰਤੀਆਂ ਦੀ ਸੀ ਜਿਨ੍ਹਾਂ ਉਤੇ ਮੁਗਲ ਆਪਣੀ ਬੋਲੀ, ਪਹਿਰਾਵਾ ਤੇ ਧਰਮ ਜ਼ਬਰਦਸਤੀ ਠੋਸ ਰਹੇ ਸਨ ਤੇ ਲੋਕ ਉਨ੍ਹਾਂ ਦਾ ਸਭਿਆਚਾਰ ਅਪਨਾ ਰਹੇ ਸਨ। ਤਿਲਕ ਤੇ ਜੰਞੂ ਲਾਹੇ ਜਾ ਰਹੇ ਸਨ ਤੇ ਭਾਰਤੀਆਂ ਦੀ ਆਤਮਾ ਤੇ ਸੰਸਕ੍ਰਿਤੀ ਕੁਚਲੀ ਜਾ ਰਹੀ ਸੀ। ਗੁਰੂ ਨਾਨਕ ਦੇਵ ਜੀ ਨੇ ਸਮੁੱਚੀ ਹਾਲਤ ਨੂੰ ਬਦਲਣ ਲਈ ਸੰਘਰਸ਼ ਆਰੰਭ ਕੀਤਾ ਤੇ ਭਾਰਤੀਆਂ ਨੂੰ ਆਪਣੀ ਬੋਲੀ ਤੇ ਪਹਿਰਾਵੇ ਪ੍ਰਤੀ ਸੁਚੇਤ ਕੀਤਾ। ਜਿਵੇਂ :

1. ਘਰਿ ਘਰਿ ਮੀਆ ਸਭਨਾ ਜੀਆ ਬੋਲੀ ਅਵਰ ਤੁਮਾਰੀ।[46]
2. ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ।
ਮਲੇਛ ਧਾਨੁ ਲੈ ਪੂਜਹਿ ਪੁਰਾਣੁ।[47]

ਗੁਰੂ ਗੋਬਿੰਦ ਸਿੰਘ ਜੀ ਨੇ, ਖਾਲਸੇ ਦੀ ਹਸਤੀ ਸਿਰਜ ਕੇ, ਉਸ ਵੇਲੇ ਦੇ ਭਾਰਤੀ ਸਮਾਜ ਨੂੰ ਅਣਖ, ਸ੍ਵੈਮਾਨ, ਆਤਮ-ਵਿਸ਼ਵਾਸ, ਪ੍ਰਮਾਣਿਕਤਾ ਤੇ ਇੱਛਾ ਦੀ ਸੁਤੰਤਰਤਾ ਦੇ ਗੁਣਾਂ ਪ੍ਰਤੀ ਜਾਗਰੂਕ ਕੀਤਾ ਤਾਂ ਕਿ ਉਹ ਆਪਣੀਆਂ ਕਦਰਾਂ-ਕੀਮਤਾਂ ਤੇ ਸਭਿਆਚਾਰ ਨੂੰ ਜੀਵਿਤ ਰੱਖ ਸਕਣ। ਅਜੋਕਾ ਯੁੱਗ ਵੀ ਉਪਰੋਕਤ ਕਦਰਾਂ-ਕੀਮਤਾਂ ਅਪਣਾ ਕੇ, ਆਪਣੇ ਸਭਿਆਚਾਰ ਨੂੰ ਸਜੀਵ ਰੱਖ ਸਕਦਾ ਹੈ।

8. ਸਮਾਜਿਕ ਅਪਵਿੱਤਰਤਾ ਦੀ ਸਮੱਸਿਆ :

ਕਦਰਾਂ-ਕੀਮਤਾਂ ਦੇ ਨਿਘਾਰ ਨਾਲ ਸਮਾਜਿਕ ਅਪਵਿੱਤਰਤਾ ਦੀ ਸਮੱਸਿਆ ਉਤਪੰਨ ਹੋਈ ਹੈ। ਉੱਚ ਇਖਲਾਕ ਦੀ ਕਮੀ ਕਾਰਨ ਲੋਕ-ਜੀਵਨ ਬੇਵਿਸ਼ਵਾਸ਼ੀ, ਰਿਸ਼ਵਤਖੋਰੀ, ਨਸ਼ਿਆਂ ਦੀ ਵਾਦੀ ਤੇ ਐਸ਼-ਪ੍ਰਸਤੀ ਦਾ ਸ਼ਿਕਾਰ ਹੈ। ਵਫਾਦਾਰੀ ਦੀ ਅਣਹੋਂਦ ਕਾਰਨ ਘਰੇਲੂ ਜੀਵਨ ਵਿਚ ਡੂੰਘੀਆਂ ਤ੍ਰੇੜਾਂ ਆ ਰਹੀਆਂ ਹਨ ਤੇ ਸਮਾਜ ਏਡਜ਼ ਵਰਗੀਆਂ ਖਤਰਨਾਕ ਬੀਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਅੱਜ ਦਾ ਮਨੁੱਖ ਰੂਹਾਨੀ ਉਚਤਾਈ ਦੀ ਥਾਂ ਤੇ ਜਾਤ ਬਿਰਾਦਰੀ ਦੀ ਉੱਚਤਾ ਨੂੰ ਤਰਜੀਹ ਦੇ ਰਿਹਾ ਹੈ ਜਿਸ ਨਾਲ ਸਮਾਜ ਵਿਚ ਪਦਵੀ ਤੇ ਵਿਤਕਰੇ ਦੀਆਂ ਵੰਡਾਂ ਪੱਕੀਆਂ ਹੋ ਰਹੀਆਂ ਹਨ। ਲੋਕ ਰੂਹਾਨੀ ਸਾਂਝ ਤੋਂ ਊਣੇ-ਊਣੇ ਹੋ ਰਹੇ ਹਨ।

ਇਸ ਸੰਦਰਭ ਵਿਚ ਖਾਲਸੇ ਦੀ ਰਹਿਤ ਮਰਯਾਦਾ ਜੀਵਨ ਦੀ ਪਵਿੱਤਰਤਾ ਲਈ ਅਕਸੀਰ ਹੈ।

ਇਹ ਖਾਲਸੇ ਦੇ ਪਵਿੱਤਰ ਸਭਿਆਚਾਰ ਦੀ ਪ੍ਰਤੀਕ ਹੈ ਜੋ ਪਰਤ੍ਰਿਅ-ਗਾਮੀ ਪੁਰਸ਼ ਨੂੰ ਸਿੱਖ ਧਰਮ ਚੋਂ ਖਾਰਜ ਕਰ ਦਿੰਦੀ ਹੈ। ਇਹ ਵਰਤਮਾਨ ਸਮਾਜ ਨੂੰ ਮਾਨਸਿਕ ਤੇ ਸਰੀਰਕ ਅਰੋਗਤਾ ਦਾ ਸੰਦੇਸ਼ ਦਿੰਦੀ ਹੈ ਤੇ ਗੈਰ-ਵਿਵਾਹਿਕ ਸੰਬੰਧਾਂ ਦੀ ਰੋਕਥਾਮ ਕਰਕੇ ਘਰੇਲੂ ਜੀਵਨ ਨੂੰ ਪਵਿੱਤਰ ਕਰਨ ਦਾ ਸਾਧਨ ਬਣਦੀ ਹੈ। ਤਮਾਕੂ ਦਾ ਪ੍ਰਹੇਜ਼ ਤੇ ਨਸ਼ੀਲੇ ਪਦਾਰਥਾਂ ਦੀ ਮਨਾਹੀ ਸੰਤੁਲਿਤ ਸਮਾਜਿਕ ਜੀਵਨ ਲਈ ਰਾਹ ਪਧਰਾ ਕਰਦੀ ਹੈ। ਇਹ ਵਿਅਕਤੀ ਨੂੰ ਆਤਮ-ਪਛਾਣ ਦੇ ਮਾਰਗ ਤੇ ਤੋਰਦੀ ਹੈ ਤੇ ਦੈਵੀ ਅਨੁਭਵ ਦੁਆਰਾ ਉਸ ਨੂੰ ਜੀਵਨ ਭਰ ਲਈ ਤਬਦੀਲ ਕਰਦੀ ਹੈ। ਇਹ ਵਫ਼ਾਦਾਰੀ ਦੇ ਜੀਵਨ ਪ੍ਰਤੀ ਉਤਸ਼ਾਹ ਜਗਾਉਂਦੀ ਹੈ ਤੇ ਹੋਰ ਅੰਮ੍ਰਿਤਧਾਰੀ ਸਿੱਖਾਂ ਨਾਲ ਤੇ ਸਮੁੱਚੀ ਮਨੁੱਖਤਾ ਨਾਲ ਪਿਆਰ ਦੇ ਇਕਰਾਰਨਾਮੇ ਦਾ ਰੂਪ ਹੈ ਕਿਉਂਕਿ ਇਹ ਜਾਤ-ਪਾਤ, ਰੰਗ-ਭੇਦ, ਵਿਤਕਰੇ ਤੇ ਵੰਡਾਂ ਖਤਮ ਕਰਕੇ ਰੂਹਾਨੀਅਤ ਦੀ ਸਾਂਝ ਨੂੰ ਪੱਕਾ ਕਰਦੀ ਹੈ।[48ੳ] ਇਸ ਰਹਿਤ ਮਰਯਾਦਾ ਨੇ ਖਾਲਸੇ ਦੇ ਅਨੁਸ਼ਾਸਿਤ ਸ਼ਕਤੀਸ਼ਾਲੀ ਸੰਗਠਨ ਨੂੰ ਸਥਾਪਿਤ ਕੀਤਾ ਸੀ ਜਿਸ ਨਾਲ ਉੱਚ ਇਖਲਾਕ ਦੀਆਂ ਕਦਰਾਂ-ਕੀਮਤਾਂ ਬਹਾਲ ਹੋਈਆਂ ਸਨ। ਇਹ ਇਖਲਾਕੀ ਬੁਲੰਦੀ ਦਾ ਸਬੂਤ ਹੀ ਸੀ ਕਿ ਖਾਲਸੇ ਨੇ ਪਾਣੀਪਤ ਦੀ ਤੀਜੀ ਲੜਾਈ ਤੋਂ ਬਾਦ, ਅਬਦਾਲੀ ਕੋਲੋਂ, ਬੰਦੀ ਬਣਾਈਆਂ ਦੋ ਹਜ਼ਾਰ ਤੋਂ ਵੱਧ ਖੂਬਸੂਰਤ ਨਾਰਾਂ ਨੂੰ ਛੁਡਾ ਕੇ ਉਨਾਂ ਨੂੰ ਘਰੋ ਘਰੀ ਪੁਚਾਇਆ ਸੀ। ਖਾਲਸੇ ਦੇ ਉੱਚ ਇਖਲਾਕ ਦੀ ਪ੍ਰਸੰਸਾ ਇਸ ਦੇ ਵੈਰੀਆਂ ਨੇ ਵੀ ਕੀਤੀ ਹੈ। ਕਾਜ਼ੀ ਨੂਰਦੀਨ ਜੋ 1764 ਈ. ਵਿਚ ਅਬਦਾਲੀ ਦੇ ਸੱਤਵੇਂ ਹੱਲੇ ਨਾਲ ਹਿੰਦ ਵਿਚ ਆਇਆ, ਨੇ ਖਾਲਸੇ ਬਾਰੇ ਲਿਖਿਆ ਕਿ ਇਹ ਜ਼ਨਾਕਾਰੀ ਨਹੀਂ ਕਰਦੇ, ਸੋਨਾ ਜ਼ੇਵਰ ਤੇ ਔਰਤ ਦੀ ਲੁੱਟ ਨਹੀਂ ਕਰਦੇ। ਇਹਨਾਂ ਸਗਾਂ ਵਿਚ ਕੋਈ ਚੋਰ ਨਹੀਂ ਹੁੰਦਾ। ਇਹਨਾਂ ਨੂੰ ਸਗ ਨਾ ਕਹੋ ਕਿਉਂਕਿ ਇਹ ਸ਼ੇਰ ਹਨ।[48ਅ]

ਅੱਜ ਦਾ ਸਮਾਜ ਵੀ ਸਿੱਖ ਰਹਿਤ ਮਰਯਾਦਾ ਦੀ ਬੁਨਿਆਦ ਤੇ ਉਸਰੇ ਉੱਚ ਖਾਲਸਈ ਆਚਰਨ ਦੇ ਅਸੂਲ ਅਪਨਾ ਕੇ, ਆਪਣੇ ਆਪ ਨੂੰ ਤੰਦਰੁਸਤ ਪਵਿੱਤਰ ਸਭਿਆਚਾਰ ਵਿਚ ਤਬਦੀਲ ਕਰ ਸਕਦਾ ਹੈ।

9. ਧਾਰਮਿਕ ਕਰਮਕਾਂਡ ਦੀ ਸਮੱਸਿਆ :

ਅਜੋਕੇ ਯੁੱਗ ਵਿਚ ਧਰਮ ਦੇ ਖੇਤਰ ਵਿਚ ਕਰਮਕਾਂਡ ਪ੍ਰਧਾਨ ਹੋ ਗਿਆ ਹੈ। ਧਰਮ ਆਪਣੇ ਉਦੇਸ਼ ਤੋਂ ਕੱਟ ਗਿਆ ਹੈ ਤੇ ਇਹ ਕੁਝ ਨਿਸ਼ਚਿਤ ਰੀਤੀਆਂ ਵਿਚ ਸਿਮਟ ਕੇ ਰਹਿ ਗਿਆ ਹੈ। ਪ੍ਰਸਿੱਧ ਧਰਮ ਸ਼ਾਸਤਰੀ ਪਾਲ ਟਿਲਿਕ ਅਨੁਸਾਰ ਧਰਮ ਦਾ ਮਿੱਥ, ਰੀਤੀਆਂ ਤੇ ਧਰਮਗਤ ਸੰਸਥਾਵਾਂ ਵਿਚ ਵਿਕਸਿਤ ਹੋਣ ਦਾ ਅਰਥ ਮਨੁੱਖ ਦੇ ਰੂਹਾਨੀ ਜੀਵਨ ਦਾ ਆਪਣੇ ਹੀ ਆਧਾਰ ਤੇ ਡੂੰਘਿਆਈ ਤੋਂ ਕਟੇ ਜਾਣਾ ਹੈ।[49] ਇਸ ਸਥਿਤੀ ਵਿਚ ਕਰਮਕਾਂਡ ਅਰਥਾਂ ਤੋਂ ਟੁੱਟ ਕੇ, ਧਾਰਮਿਕ ਕੱਟੜਵਾਦ ਵਿਚ ਬਦਲ ਜਾਂਦਾ ਹੈ। ਇਹ ਛੂਤ ਵਾਂਗ ਫੈਲ ਕੇ ਵਿਰੋਧੀਆਂ ਵਿਚ ਵੀ ਇਕੋ ਜਿਹਾ ਵਤੀਰਾ ਉਤਪੰਨ ਕਰਕੇ ਧਾਰਮਿਕ ਉਤੇਜਨਾ ਪੈਦਾ ਕਰਦਾ ਹੈ। ਲੋਕ ਧਾਰਮਿਕ ਨਿਸ਼ਚੇ ਤੇ ਟੇਕ ਰੱਖ ਕੇ, ਖੂਨੀ ਸੰਘਰਸ਼ਾਂ ਵਿਚ ਪ੍ਰਵੇਸ਼ ਕਰਦੇ ਹਨ ਤੇ ਘਿਨਾਉਣੇ ਗੁਨਾਹ ਕਰਨ ਵਲ ਰੁਚਿਤ ਹੋ ਜਾਂਦੇ ਹਨ।[50]

ਸਿੱਖ ਗੁਰੂ ਸਾਹਿਬਾਨ ਨੇ ਹਰੇਕ ਕਰਮ ਧਰਮ ਦੀ ਵਿਗਿਆਨਕ ਪੜਤਾਲ ਕਰਨ ਦੀ ਪ੍ਰਵਿਰਤੀ ਨੂੰ ਉਤਸ਼ਾਹਿਤ ਕੀਤਾ ਤੇ ਮਨੁੱਖੀ ਸੋਚ ਨੂੰ ਗਤੀਹੀਣ ਕਰਨ ਵਾਲੇ ਨਰਕ-ਸੁਰਗ ਦੇ ਵਿਚਾਰ, ਪੁੰਨ-ਪਾਪ ਦੀ ਪ੍ਰਕਿਰਿਆ, ਭਰਮ ਆਦਿ ਪਰੰਪਰਾਵਾਂ ਦਾ ਖੰਡਨ ਕੀਤਾ। ਗੁਰਮਤਿ ਨੇ ਸਪਸ਼ਟ ਕੀਤਾ ਕਿ ਅਕ੍ਰਿਤਘਣ ਵਿਅਕਤੀ ਦਾ ਜੀਵਨ ਹੀ ਨਰਕ ਸਮਾਨ ਹੈ, ਪ੍ਰਭੂ ਦੇ ਨਾਮ ਤੇ ਪ੍ਰਭੂ ਦੇ ਹੁਕਮ ਨੂੰ ਭੁੱਲਣਾ ਹੀ ਨਰਕ ਖੂਹ ਵਿਚ ਗੋਤੇ ਖਾਣ ਦੇ ਸਮਾਨ ਹੈ।[51] ਵਿਅਕਤੀ ਨੂੰ ਪੁੰਨੀ ਪਾਪੀ ਬਣਾਉਣ ਵਾਲੇ ਵਿਅਕਤੀ ਦੇ ਕਰਮ ਹੀ ਹਨ। ਰੀਤੀਗਤ ਪੁੰਨੀ ਪਾਪੀ ਦੀ ਵਿਚਾਰ ਵਿਅਰਥ ਹੈ। ਮਨੁੱਖ ਦੇ ਅੰਦਰ ਪਾਰਸ-ਰੂਪ ਬਿਬੇਕ ਬੁੱਧ ਹੈ ਜਿਸ ਨੂੰ ਸਾਕਾਰ ਕਰਕੇ ਪੁੰਨ-ਪਾਪ ਦੀ ਵਿਚਾਰ ਤੋਂ ਖਹਿੜਾ ਛੁਡਾਉਣਾ ਚਾਹੀਦਾ ਹੈ।[52] ਇਸ ਤਰ੍ਹਾਂ ਦੀ ਵਿਗਿਆਨਕ ਵਿਚਾਰਧਾਰਾ ਨੇ ਸਿੱਖ ਧਰਮ ਨੂੰ ਹੋਰ ਸੰਸਥਾਗਤ ਧਰਮਾਂ ਵਾਂਗ ਕੁਝ ਵਿਅਰਥ ਰੀਤੀਆਂ ਤੇ ਪੂਜਾ ਵਿਧੀਆਂ ਦੇ ਸਮੂਹ ਤਕ ਸੀਮਿਤ ਨਾ ਰਹਿਣ ਦਿੱਤਾ ਸਗੋਂ ਇਸ ਵਿਚ ਰੂਹਾਨੀਅਤ ਨੂੰ ਸਮੁੱਚੇ ਜੀਵਨ ਦਾ ਅੰਗ ਬਣਾਇਆ

ਗਿਆ। ਸਮੁੱਚੇ ਜੀਵਨ ਦੀ ਪਵਿੱਤਰਤਾ ਨੂੰ ਨੈਤਿਕ ਤੇ ਰੂਹਾਨੀ ਜੀਵਨ ਦੀ ਕੁੰਜੀ ਮੰਨਿਆ ਗਿਆ। ਇਸ ਤਰ੍ਹਾਂ ਸਿੱਖ ਧਰਮ ਧਾਰਮਿਕ ਕੱਟੜਵਾਦ ਦੇ ਕਲੰਕ ਤੋਂ ਬਚ ਗਿਆ।[53] ਇਸੇ ਲਈ ਦੇਸ਼ ਦੇ ਬਟਵਾਰੇ ਵੇਲੇ ਸਿੱਖਾਂ ਨੇ ਦੋਹਾਂ ਫਿਰਕਿਆਂ ਨਾਲ ਸੰਬੰਧਿਤ ਹਿੰਦੂਆਂ ਤੇ ਮੁਸਲਮਾਨਾਂ ਨੂੰ ਬਚਾਇਆ ਤੇ 1984 ਦੇ ਸਿੱਖ ਵਿਰੋਧੀ ਦੰਗਿਆਂ ਦੌਰਾਨ ਪੰਜਾਬ ਵਿਚ ਸਮੂਹਿਕ ਤੌਰ ਤੇ ਹਿੰਦੂਆਂ ਦੇ ਕਤਲ ਨਹੀਂ ਹੋਏ।

ਅੱਜ ਦੇ ਪੂੰਜੀਵਾਦੀ ਯੁੱਗ ਵਿਚ ਧਨ ਦੌਲਤ ਵਧ ਜਾਣ ਕਾਰਨ ਧਾਰਮਿਕ ਕਰਮਕਾਂਡ ਦਾ ਜ਼ੋਰ ਵਧ ਗਿਆ ਹੈ। ਤੀਰਥ ਯਾਤਰਾ, ਸਰਾਧ, ਦਾਨ-ਪੁੰਨ ਧਾਰਮਿਕ ਰਸਮੀ ਪੂਜਾ-ਪਾਠ, ਵਿਖਾਵੇ ਵਜੋਂ ਰੋਸ਼ਨੀ ਤੇ ਲਾਊਡ ਸਪੀਕਰ ਦੀ ਵਰਤੋਂ ਆਦਿ ਕਰਮ ਜ਼ਿਆਦਾ ਪ੍ਰਚਲਤ ਹੋ ਗਏ ਹਨ। ਅਜੋਕੇ ਯੁੱਗ ਵਿਚ ਗੁਰਮਤਿ ਦੇ ਵਿਗਿਆਨਕ ਸਿਧਾਂਤ ਰਾਹੀਂ, ਲੋਕਾਂ ਨੂੰ ਅਰਥੋ-ਟੁੱਟੇ, ਬਾਹਰਲੇ ਭੇਖਾਂ ਤੋਂ ਮੁਕਤ ਕਰਕੇ, ਅਸਲੀ ਧਰਮ ਨੂੰ ਲੋਕਾਂ ਦੇ ਕਲਾਵੇ ਵਿਚ ਲਿਆਂਦਾ ਜਾ ਸਕਦਾ ਹੈ ਤੇ ਮਨੁੱਖਤਾ ਨੂੰ ਵੰਡਣ ਵਾਲੀਆਂ ਰੀਤੀਆਂ ਤੋਂ ਬਚਿਆ ਜਾ ਸਕਦਾ ਹੈ। ਇਸ ਤਰ੍ਹਾਂ ਧਰਮ ਦੇ ਸੰਪਰਦਾਇਕ ਸਰੂਪ ਦੇ ਅੰਦਰ ਲੁਕੇ ਸੱਚ ਦੀ ਤਲਾਸ਼ ਕਰਕੇ ਧਰਮ ਦੇ ਗਤੀਸ਼ੀਲ ਸਰੂਪ ਨੂੰ ਲੱਭਿਆ ਜਾ ਸਕਦਾ ਹੈ ਅਤੇ ਜੀਵਨ ਦੀ ਸਿਥਲਤਾ ਤੇ ਜ਼ਿਹਨੀ ਗੁਲਾਮੀ ਤੋਂ ਮੁਕਤ ਹੋ ਕੇ ਆਪਣੀ ਵਾਸਤਵਿਕ ਹਕੀਕਤ ਦੀ ਭਾਲ ਕਰਕੇ ਮਨੁੱਖਤਾ ਦੀ ਏਕਤਾ ਦੇ ਆਦਰਸ਼ ਤਕ ਪਹੁੰਚਿਆ ਜਾ ਸਕਦਾ ਹੈ।

**10. ਸਮੂਹ ਧਰਮਾਂ ਨੂੰ ਪ੍ਰਫੁੱਲਤ ਕਰਨ ਦੀ ਸਮੱਸਿਆ :**

ਅਜੋਕੇ ਯੁੱਗ ਵਿਚ ਸਮੂਹ ਧਰਮਾਂ ਨੂੰ ਪ੍ਰਫੁੱਲਤ ਕਰਨ ਦਾ ਆਦਰਸ਼ ਪ੍ਰਵਾਨ ਚੜ੍ਹ ਰਿਹਾ ਹੈ। ਧਾਰਮਿਕ ਹਿੰਸਾ ਤੇ ਜਬਰੀ ਧਰਮ ਬਦਲੀ ਦਾ ਡਟਵਾਂ ਵਿਰੋਧ ਹੋ ਰਿਹਾ ਹੈ। ਆਪਣੇ ਧਰਮ ਦੇ ਸਿਧਾਂਤਾਂ ਪ੍ਰਤੀ ਪਿਆਰ ਤੇ ਸ਼ਰਧਾ ਉਸਾਰੂ ਹੈ ਪਰ ਨਾਲ ਹੀ ਹੋਰਨਾਂ ਧਰਮਾਂ ਦੇ ਸਿਧਾਂਤਾਂ ਤੇ ਪਰੰਪਰਾਵਾਂ ਦਾ ਅਨਾਦਰ ਮਨੁੱਖਤਾ ਵਿਰੁੱਧ ਜੁਰਮ ਹੈ। ਅੱਜ ਮਨੁੱਖਤਾ ਦੀ ਮੁਕਤੀ ਵੱਖ-ਵੱਖ ਕੌਮਾਂ ਰਾਹੀਂ ਭਿੰਨ-ਭਿੰਨ ਭੇਦਾਂ ਨੂੰ ਪ੍ਰਸਪਰ ਆਦਰ ਭਾਵ ਨਾਲ ਸਵੀਕਾਰ ਕਰਨ ਵਿਚ ਹੈ।[54] ਅਜੋਕੇ ਯੁੱਗ ਵਿਚ ਖਾਲਸੇ ਦਾ ਬਹੁਧਰਮੀ ਸਮਾਜਿਕ ਸਰੂਪ ਵਾਲਾ ਸਮਾਜਿਕ ਆਦਰਸ਼ ਇਸ ਨੂੰ ਪ੍ਰਸੰਗਿਕ ਬਣਾਉਂਦਾ ਹੈ ਕਿਉਂਕਿ ਇਹੀ ਆਦਰਸ਼ ਸਿੱਖ ਧਰਮ ਦੀ ਵਿਲੱਖਣਤਾ ਦਾ ਆਧਾਰ ਹੈ। ਸਿੱਖ ਧਰਮ ਦੇ ਪ੍ਰਸਿੱਧ ਦਾਰਸ਼ਨਿਕ ਸ: ਕਪੂਰ ਸਿੰਘ ਨੇ ਸਿੱਖ ਧਰਮ ਦੇ ਇਸ ਸਮਾਜ ਸ਼ਾਸਤਰੀ ਨਿਯਮ ਨੂੰ ਬਹੁ-ਕੇਂਦਰਿਤ ਸਮਾਜ (Multiple Central Society) ਦਾ ਨਾਮ ਦਿੱਤਾ ਹੈ।[55] ਗੁਰੂ ਅਰਜਨ ਦੇਵ ਜੀ ਅਨੁਸਾਰ ਵੱਖ-ਵੱਖ ਕੌਮਾਂ, ਉਨ੍ਹਾਂ ਦੇ ਇਸ਼ਟਾਂ, ਵੱਖ-ਵੱਖ ਧਾਰਮਿਕ ਪੂਜਾ ਵਿਧੀਆਂ ਤੇ ਧਾਰਨਾਵਾਂ ਵਿਚ ਮਿਲਦੀ ਅਨੇਕਤਾ ਪ੍ਰਭੂ ਦੇ ਹੁਕਮ ਦਾ ਚਮਤਕਾਰ ਹੈ।[56] ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਤੇ ਮੁਸਲਿਮ ਸੰਸਕ੍ਰਿਤੀਆਂ ਵਿਚਕਾਰ ਬਰਾਬਰੀ ਦੇ ਆਧਾਰ ਤੇ ਸੰਵਾਦ ਰਚਾਇਆ ਤੇ ਏਕਤਾ ਦੇ ਅਨੇਕਤਾ ਵਿਚ ਪਸਰਨ ਦੇ ਸੂਤਰ ਦੀ ਤਲਾਸ਼ ਕੀਤੀ। ਇਸ ਪੱਖ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ਵ ਦ੍ਰਿਸ਼ਟੀ ਕ੍ਰਾਂਤੀਕਾਰੀ ਤੇ ਉੱਤਰ ਆਧੁਨਿਕ ਸੋਚ ਦੀ ਧਾਰਨੀ ਹੈ ਜੋ ਭਿੰਨ-ਭਿੰਨ ਮਨੁੱਖੀ ਭਾਈਚਾਰਿਆਂ ਦੀ ਜੀਵਨ ਵਿਧੀ ਤੇ ਸਭਿਆਚਾਰਕ ਪਛਾਣ ਨੂੰ ਬਰਾਬਰੀ ਦੇ ਆਧਾਰ ਤੇ ਪ੍ਰਵਾਨ ਕਰਨ ਦੀ ਜ਼ਾਮਨ ਹੈ।[57] ਇਸ ਸੰਦਰਭ ਵਿਚ, ਵੱਖ-ਵੱਖ ਧਰਮਾਂ ਦੀ ਵੰਨ ਸੁਵੰਨਤਾ ਦੀ ਕਾਇਮੀ ਲਈ, ਗੁਰੂ ਤੇਗ ਬਹਾਦਰ ਦੀ ਸ਼ਹੀਦੀ ਦੀ ਮਹਿਮਾ ਕਥਨ ਤੋਂ ਬਾਹਰ ਹੈ।

ਅਜੋਕੇ ਸਮੇਂ ਵਿਚ, ਭਾਰਤ ਵਿਚ ਆਰ.ਐਸ.ਐਸ. ਤੇ ਉਸ ਦੀਆਂ ਸਹਿਯੋਗੀ ਜਥੇਬੰਦੀਆਂ ਹਿੰਦੂਤਵ ਦੀ ਏਕਮਈ ਵਿਚਾਰਧਾਰਾ ਦਾ ਪ੍ਰਚਾਰ ਕਰ ਰਹੀਆਂ ਹਨ। ਪਿਛੇ ਜਿਹੇ ਕਈ ਫਿਰਕੂ ਸੰਗਠਨਾਂ ਨੇ ਬਾਬਰੀ ਮਸਜਿਦ ਢਾਹ ਕੇ, ਹਾਵੀ ਹਿੰਦੂ ਸੰਸਕ੍ਰਿਤੀ ਦਾ ਪ੍ਰਗਟਾਵਾ ਕਰਕੇ ਮੁਸਲਿਮ ਘੱਟ-ਗਿਣਤੀ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਦੁਆਇਆ ਸੀ। ਇਸੇ ਨੀਤੀ ਅਧੀਨ ਈਸਾਈ ਸਮੁਦਾਇ ਤੇ ਈਸਾਈ ਚਰਚਾਂ ਤੇ ਈਸਾਈ ਵਿਦਿਅਕ ਸੰਸਥਾਵਾਂ ਨੂੰ ਹਮਲਿਆਂ ਦਾ ਸ਼ਿਕਾਰ ਬਣਾਇਆ ਜਾ ਰਿਹਾ ਹੈ। ਸਿੱਖ ਧਰਮ ਨੂੰ ਹਿੰਦੂ ਧਰਮ ਦੀ ਸ਼ਾਖ ਦੱਸਕੇ, ਇਸ ਉਤੇ ਸਿਧਾਂਤਕ ਹਮਲੇ ਹੋ ਰਹੇ ਹਨ। ਇਸ ਤਰ੍ਹਾਂ ਦੀ ਅੰਨੀ ਕੌਮਪ੍ਰਸਤੀ ਵਿਚ ਮਨੁੱਖੀ ਤਬਾਹੀ ਦੇ ਬੀਜ ਲੁਕੇ ਹੁੰਦੇ ਹਨ। ਇਸ ਸਮੁੱਚੇ ਸੰਦਰਭ ਵਿਚ ਅਨੇਕ

ਧਰਮਾਂ ਦੇ ਸਨਮਾਨ ਕਰਨ ਵਾਲਾ ਖਾਲਸੇ ਦਾ ਸਮੂਹ ਧਰਮਾਂ ਨੂੰ ਪ੍ਰਫੁੱਲਤ ਕਰਨ ਦਾ ਆਦਰਸ਼ ਸਮਾਜਿਕ ਸਦਭਾਵਨਾ ਤੇ ਸ਼ਾਂਤੀ ਲਈ ਸਾਰਥਕ ਭੂਮਿਕਾ ਅਦਾ ਕਰ ਸਕਦਾ ਹੈ।

11. ਮਨੁੱਖੀ ਗੌਰਵ ਨੂੰ ਬਹਾਲ ਕਰਨ ਦੀ ਸਮੱਸਿਆ :

ਸਮੂਹ ਧਰਮਾਂ ਦਾ ਮਾਨ ਸਨਮਾਨ ਕਰਨ ਨਾਲ, ਸਮੂਹ ਮਨੁੱਖੀ ਜਾਤੀ ਦੀ ਸੁਰੱਖਿਆ ਤੇ ਸਦੀਵੀ ਅਮਨ ਨਾਲ ਹੀ ਮਨੁੱਖੀ ਗੌਰਵ ਬਹਾਲ ਹੋ ਸਕਦਾ ਹੈ। ਅੱਜ ਦੀ ਮਨੁੱਖੀ ਜ਼ਿੰਦਗੀ ਪ੍ਰਮਾਣੂ ਬੰਬ ਤੇ ਮੀਜ਼ਾਈਲਾਂ ਦੇ ਸਹਿਮ ਥੱਲੇ ਜੀਣ ਲਈ ਮਜਬੂਰ ਹੈ। ਟੂਣਿਆਂ ਮੰਤਰਾਂ ਵਾਲੀ ਅਧਿਆਤਮਿਕਤਾ ਨੇ, ਉਸ ਦੇ ਆਤਮ-ਵਿਸ਼ਵਾਸ਼ ਨੂੰ ਖੋਹ ਲਿਆ ਹੈ। ਰਾਜਨੀਤਿਕ ਮਨੋਰਥਾਂ ਲਈ ਰਾਜਨੀਤਿਕ ਆਗੂ ਉਸ ਦਾ ਘਾਣ ਕਰ ਰਿਹਾ ਹੈ ਤੇ ਉਸ ਦੀਆਂ ਲਾਸ਼ਾਂ ਦੀ ਗਿਣਤੀ ਦੇ ਆਧਾਰ ਤੇ ਆਪਣਾ ਵੋਟ ਬੈਂਕ ਪੱਕਾ ਕਰਨ ਦੇ ਆਹਰ ਵਿਚ ਹੈ।

ਸਿੱਖ ਗੁਰੂ ਸਾਹਿਬਾਨ ਨੂੰ ਮਨੁੱਖੀ ਗੌਰਵ ਨੂੰ ਬਹਾਲ ਕਰਨ ਦੀ ਸਮੱਸਿਆ ਨਾਲ ਦੋ-ਚਾਰ ਹੋਣਾ ਪਿਆ। ਗੁਰੂ ਨਾਨਕ ਦੇਵ ਜੀ ਨੇ ਗੌਰਵਹੀਣ ਜੀਵਨ ਵਾਲੇ ਵਿਅਕਤੀ ਦੇ ਖਾਣ-ਪੀਣ ਨੂੰ ਵਿਅਰਥ ਦਸਿਆ।[58] ਸਿੱਖ ਗੁਰੂ ਸਾਹਿਬਾਨ ਨੇ ਜ਼ੁਲਮ ਵਿਰੁੱਧ ਸੰਘਰਸ਼ ਨੂੰ ਧਰਮ ਦੇ ਖੇਤਰ ਵਿਚ ਪ੍ਰਵਾਨ ਮੰਨਿਆ। ਗੁਰੂ ਗੋਬਿੰਦ ਸਿੰਘ ਜੀ ਨੇ ਸੰਤਾਂ ਨੂੰ ਉਬਾਰਨ ਤੇ ਦੁਸ਼ਟਾਂ ਨੂੰ ਸੰਘਾਰਨ ਨੂੰ ਹੀ ਆਪਣਾ ਜੀਵਨ ਮਨੋਰਥ ਦਸਿਆ।[59] ਉਨ੍ਹਾਂ ਨੇ ਮਨੁੱਖੀ ਹੱਕਾਂ ਤੇ ਗੌਰਵ ਦੀ ਦੁਸ਼ਮਣ ਮੁਗਲੀਆ ਹਕੂਮਤ ਨਾਲ ਸੰਘਰਸ਼ ਵਿਚ ਆਪਣਾ ਸਾਰਾ ਸਰਬੰਸ ਵਾਰ ਦਿੱਤਾ ਸੀ। ਇਨ੍ਹਾਂ ਉਦੇਸ਼ਾਂ ਤੇ ਸੰਕਲਪਾਂ ਨਾਲ ਉਹਨਾਂ ਨੇ ਖਾਲਸੇ ਦੀ ਹਸਤੀ ਦੀ ਸਿਰਜਨਾ ਕੀਤੀ ਸੀ ਜਿਸ ਨੂੰ ਇਥੋਂ ਦੀ ਧਰਤੀ ਦਾ ਬਾਦਸ਼ਾਹ ਬਣਾਉਣ ਦਾ ਵਾਇਦਾ ਕੀਤਾ ਸੀ।[60] ਖਾਲਸੇ ਨੇ ਹਮੇਸ਼ਾ ਹੀ ਮਾਨਵੀ ਮੂਲਾਂ ਤੋਂ ਥਿੜਕਣ ਵਾਲੀਆਂ ਮਾਨਵ-ਦੋਖੀ ਹਕੂਮਤਾਂ ਨਾਲ ਸੰਘਰਸ਼ ਰਚਾਇਆ ਹੈ ਤੇ ਮਨੁੱਖਤਾ ਦੀ ਅਜ਼ਾਦੀ ਤੇ ਗੌਰਵ ਦੀ ਬਹਾਲੀ ਲਈ ਗੌਰਵਸ਼ੀਲ ਇਤਿਹਾਸ ਰਚਿਆ ਹੈ। ਇਹ ਗੌਰਵਸ਼ੀਲ ਇਤਿਹਾਸ ਮਨੁੱਖਤਾ ਲਈ ਗੁਲਾਮੀ ਵਿਰੁੱਧ ਸੰਘਰਸ਼ ਦੀ ਪ੍ਰੇਰਨਾ ਦਾ ਅਥਾਹ ਸੋਮਾ ਬਣਿਆ ਰਹੇਗਾ ਅਤੇ ਖਾਲਸੇ ਨੂੰ ਹਰੇਕ ਯੁੱਗ ਵਿਚ ਪ੍ਰਵਾਨ ਵਿਅਕਤੀ ਦੇ ਰੂਪ ਵਿਚ ਦੇਖਿਆ ਜਾਏਗਾ। ਅੱਜ ਵੀ ਮਨੁੱਖੀ ਗੌਰਵ, ਮਨੁੱਖੀ ਸਨਮਾਨ, ਮਨੁੱਖੀ ਇੱਜ਼ਤ ਤੇ ਮਨੁੱਖੀ ਆਨ-ਸ਼ਾਨ ਦੀ ਬਹਾਲੀ ਲਈ ਖਾਲਸੇ ਦੀ ਹਸਤੀ ਸਰਬ ਸਮਰੱਥ ਹੈ।

12. ਮਾਨਵੀ ਹਸਤੀ ਦਾ ਸੰਕਟ ਤੇ ਇਸ ਦਾ ਸਮਾਧਾਨ :

ਮਾਨਵੀ ਹਸਤੀ ਸੰਬੰਧੀ ਪਹਿਲਾ ਦਵੰਦ ਇਹ ਹੈ ਕਿ ਇਸਦਾ ਜੀਵਨ ਛਿੰਨ ਭੰਗਰ ਹੋਣ ਕਰਕੇ ਸੀਮਿਤ ਹੋਂਦ ਵਾਲਾ ਹੈ। ਇਸਦੀ ਸੀਮਿਤ ਹੋਂਦ ਮਨੁੱਖ ਲਈ ਚਿੰਤਾ ਦਾ ਕਾਰਨ ਹੈ। ਮੌਤ ਦਾ ਸਾਇਆ ਮਨੁੱਖ ਲਈ ਤੁਛੱਤਾ ਦੀ ਭਾਵਨਾ ਪੈਦਾ ਕਰਦਾ ਹੈ। ਮਾਨਵੀ ਰਿਸ਼ਤਿਆਂ ਦੀ ਅਸਥਿਰਤਾ ਵੀ ਜੀਵਨ ਦੀ ਅਰਥ-ਵਿਹੂਣਤਾ ਦੇ ਭਾਵ ਪੈਦਾ ਕਰਦੀ ਹੈ। ਮਨੁੱਖ ਦੀਆਂ ਕਾਮਾਦਿਕ ਪੰਜ ਪ੍ਰਵਿਰਤੀਆਂ ਮਨੁੱਖ ਨੂੰ ਆਪਣੇ ਮੂਲ ਕੋਲੋਂ ਵਿਛੋੜ ਕੇ, ਉਸ ਨੂੰ ਇੱਧਰ-ਉੱਧਰ ਧਕੇਲਦੀਆਂ ਹਨ। ਇਹ ਪ੍ਰਵਿਰਤੀਆਂ ਉਸ ਵਿਚ ਦੂਈ ਦਵੈਤ ਦੀ ਭਾਵਨਾ ਉਪਜਾ ਕੇ ਮਨੁੱਖੀ ਸੋਸ਼ਣ ਦਾ ਕਾਰਨ ਬਣਦੀਆਂ ਹਨ। ਇਸ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਹੋਂਦ ਸੰਬੰਧੀ ਦਵੰਦਾਂ ਦੇ ਸੰਕਟ ਤੋਂ ਮੁਕਤ ਕਰਨ ਲਈ ਉਸ ਦੇ ਸਾਹਮਣੇ ਨਵੀਂ ਹਸਤੀ ਦਾ ਤਸੱਵਰ ਪੇਸ਼ ਕੀਤਾ ਜੋ ਹਰ ਪੱਖੋਂ ਸੰਪੂਰਨ ਸੀ। ਇਹ ਹਸਤੀ ਮਨੁੱਖੀ ਵਿਕਾਰਾਂ ਤੋਂ ਮੁਕਤ, ਮਨੁੱਖੀ ਚਿੰਤਾਵਾਂ ਤੇ ਮਾਨਸਿਕ ਵਿਘਟਨ ਤੋਂ ਮੁਕਤ ਹੈ ਜਿਸ ਉਤੇ ਪ੍ਰਭੂ ਦੀ ਆਪਣੀ ਹਸਤੀ ਦਾ ਸਦੀਵੀ ਸਾਇਆ ਹੈ ਜੋ ਉਸਦੀ ਜ਼ਿੰਦਗੀ ਦੀ ਟੇਕ ਤੇ ਆਸਾਰ ਹੈ ਤੇ ਜੋ ਕੁਲ ਕਾਇਨਾਤ ਦਾ ਆਧਾਰ ਹੈ। ਜਿਵੇਂ :

ਕਾਮ ਨ ਕ੍ਰੋਧ ਨ ਲੋਭ ਨ ਮੋਹ, ਨ ਰੋਗ ਨ ਸੋਗ ਨ ਭੋਗ ਨ ਭੈ ਹੈਂ।
ਦੇਹ ਬਿਹੀਨ ਸਨੇਹ ਸਭੋ ਤਨ, ਨੇਹ ਬਿਰਕਤ ਅਗੇਹ ਅਛੈ ਹੈਂ।
ਜਾਨ ਕੋ ਦੇਤ, ਅਜਾਨ ਕੋ ਦੇਤ, ਜ਼ਮੀਨ ਕੋ ਦੇਤ ਜਮਾਨ ਕੋ ਦੈ ਹੈਂ।
ਕਾਹੇ ਕੋ ਡੋਲਤ ਹੈ ਤੁਮਰੀ ਸੁਧ, ਸੁੰਦਰ ਸ੍ਰੀ ਪਦਮਾਪਤ ਲੈ ਹੈਂ।[61]

ਇਤਿਹਾਸ ਗੁਆਹ ਹੈ ਕਿ ਖਾਲਸੇ ਨੇ ਮਨੁੱਖੀ ਹਸਤੀ ਸੰਬੰਧੀ ਦੁਅੰਦਾਂ ਤੋਂ ਮੁਕਤ ਹੋ ਕੇ ਇਤਿਹਾਸ ਦੇ ਰੁੱਖ ਨੂੰ ਮੋੜਿਆ। ਮਨੁੱਖੀ ਹਸਤੀ ਨੂੰ ਛਿੰਨ-ਭਿੰਨ ਕਰਨ ਵਾਲੀ ਮੌਤ ਵਿਚੋਂ ਵੀ ਜ਼ਿੰਦਗੀ ਦੀ ਤਲਾਸ਼ ਕਰਦਿਆਂ ਬਦੇਸ਼ੀ ਗੁਲਾਮੀ ਨੂੰ ਸਮਾਪਤ ਕੀਤਾ। ਮੁਗਲਾਂ ਕੋਲੋਂ ਰਾਜਨੀਤਿਕ ਸ਼ਕਤੀ ਖੋਹ ਕੇ, ਆਪਣੀ ਹੋਣੀ ਦਾ ਆਪ ਮਾਲਕ ਬਣਿਆ ਤੇ ਉੱਤਰ-ਪੱਛਮੀ ਸਰਹੱਦ ਵਲੋਂ ਭਾਰਤ ਦੇ ਹੁੰਦੇ ਹਮਲਿਆਂ ਦਾ ਸਦਾ ਲਈ ਮੂੰਹ ਮੋੜ ਦਿੱਤਾ। ਇਹ ਸਾਰੀ ਕਰਾਮਾਤ ਖਾਲਸੇ ਦੀ ਸੰਤੁਲਿਤ ਹੋਂਦ ਦਾ ਨਤੀਜਾ ਹੈ ਜਿਸ ਦਾ ਸੰਘਟਨ ਮੌਤ ਵਰਗੀ ਭਿਆਨਕ ਸ਼ੈ ਦੇ ਸਾਹਮਣੇ ਵੀ ਭੰਗ ਨਹੀਂ ਹੁੰਦਾ। ਸਰੀਰਕ ਮੌਤ ਵੀ ਡਰ ਵਾਲੀ ਵਸਤੂ ਨਹੀਂ ਰਹਿੰਦੀ ਸਗੋਂ ਪ੍ਰਭੂ ਮੇਲ ਦਾ ਸਾਧਨ ਬਣਦੀ ਹੈ। ਪ੍ਰਭੂ ਸਦੀਵੀ ਰਹਿਣ ਵਾਲਾ ਹੈ। ਉਸ ਦੇ ਮੇਲ ਨਾਲ ਆਤਮਾਵਾਂ ਜੰਮਦੀਆਂ ਮਰਦੀਆਂ ਨਜ਼ਰ ਨਹੀਂ ਆਉਂਦੀਆਂ। ਜਿਵੇਂ :

1. ਜਿਸ ਮਰਨੇ ਤੇ ਜਗ ਡਰੇ, ਮੇਰੇ ਮਨ ਅਨੰਦ।
ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦ।[62]
2. ਹਉ ਨ ਮੂਆ ਮੇਰੀ ਮੁਈ ਬਲਾਇ।
ਓਹੁ ਨ ਮੂਆ ਜੋ ਰਹਿਆ ਸਮਾਇ।[63]

13. ਜੰਗ ਸੰਬੰਧੀ ਖਾਲਸੇ ਦਾ ਦ੍ਰਿਸ਼ਟੀਕੋਣ :

ਮਨੁੱਖੀ ਸੰਸਾਰ ਦੀਆਂ ਸਰਗਰਮੀਆਂ ਵਿਚੋਂ ਜੰਗ ਵੀ ਇਕ ਵਿਸ਼ੇਸ਼ ਸਰਗਰਮੀ ਹੈ। ਹਰ ਦੇਸ਼ ਵਿਚ ਹਰੇਕ ਸਮੇਂ ਠੰਡੀ ਜਾਂ ਗਰਮ ਜੰਗ ਚਲਦੀ ਰਹਿੰਦੀ ਹੈ। ਸੰਸਾਰ ਵਿਚ ਦੋ ਵੱਡੀਆਂ ਜੰਗਾਂ ਹੋ ਚੁਕੀਆਂ ਹਨ ਤੇ ਤੀਜੀ ਦਾ ਖਤਰਾ ਸਿਰ ਤੇ ਮੰਡਰਾ ਰਿਹਾ ਹੈ। ਇਹ ਜੰਗਾਂ ਕੌਮੀ ਭਾਵਾਂ ਅਧੀਨ, ਨਿਜੀ ਲਾਭਾਂ ਲਈ, ਕਮਜ਼ੋਰ ਦੇਸ਼ਾਂ ਤੇ ਕਬਜ਼ੇ ਕਰਨ ਤੇ ਉਨ੍ਹਾਂ ਦੇ ਆਰਥਿਕ ਵਸੀਲਿਆਂ ਦੀ ਲੁੱਟ ਮਚਾਉਣ ਖਾਤਰ ਹੁੰਦੀਆਂ ਹਨ। ਇਹ ਜੰਗਾਂ ਲੁਕਵੇਂ ਢੰਗ ਨਾਲ ਮਾਰੂ ਹਥਿਆਰਾਂ ਨਾਲ ਲੜੀਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਨਿਰਦੋਸ਼ ਲੋਕ ਬੰਬਾਂ ਦੀ ਮਾਰ ਸਹਿੰਦੇ ਤੜਫਦੇ, ਸਿਸਕਦੇ ਲੱਖਾਂ ਦੀ ਗਿਣਤੀ ਵਿਚ ਜਾਨਾਂ ਦੇ ਜਾਂਦੇ ਹਨ। ਹਰ ਜੰਗ ਦਾ ਅੰਤ ਸਮਝੌਤਿਆਂ ਵਿਚ ਹੁੰਦਾ ਹੈ ਜਿਨ੍ਹਾਂ ਵਿਚ ਤਾਕਤਵਰ ਦੇਸ਼ ਕਮਜ਼ੋਰ ਦੇਸ਼ਾਂ ਨੂੰ ਮਨੁੱਖੀ ਹੱਕਾਂ ਤੋਂ ਮਹਿਰੂਮ ਕਰ ਦਿੰਦੇ ਹਨ। ਇਸ ਤਰ੍ਹਾਂ ਇਨ੍ਹਾਂ ਸਮਝੌਤਿਆਂ ਵਿਚ ਭਵਿੱਖੀ ਜੰਗ ਦੇ ਬੀਜ ਬੋ ਦਿਤੇ ਜਾਂਦੇ ਹਨ। ਇਸ ਸੰਦਰਭ ਵਿਚ ਖਾਲਸੇ ਦਾ ਜੰਗ ਸੰਬੰਧੀ ਦ੍ਰਿਸ਼ਟੀਕੋਣ ਵਿਲੱਖਣ ਹੈ ਜੋ ਮਨੁੱਖਤਾ ਲਈ ਮਾਰਗ ਦਰਸ਼ਨ ਕਰ ਸਕਦਾ ਹੈ। ਖਾਲਸੇ ਦੀਆਂ ਜੰਗਾਂ ਮੁਲਕਗੀਰੀ ਦੀ ਹਵਸ ਤੋਂ ਮੁਕਤ ਹਨ। ਇਹ 'ਗਰੀਬ ਦੀ ਰੱਖਿਆ ਤੇ ਜਰਵਾਣੇ ਦੀ ਭਖਿਆ' ਲਈ ਹਨ ਤੇ ਮਨੁੱਖੀ ਅਣਖ ਤੇ ਆਨ ਦੀ ਬਹਾਲੀ ਲਈ ਹਨ। ਇਹ ਕਦੀ ਵੀ ਸ਼ਕਤੀ, ਧੰਨ ਦੀ ਪ੍ਰਾਪਤੀ ਤੇ ਬਹਾਦਰੀ ਦਾ ਦਿਖਾਵਾ ਕਰਨ ਲਈ ਨਹੀਂ ਕੀਤੀਆਂ ਗਈਆਂ। ਜਿਵੇਂ ਭੰਗਾਣੀ ਦੀ ਜਿੱਤ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਨੇ ਕਿਸੇ ਜ਼ਮੀਨ ਦੇ ਟੁਕੜੇ ਤੇ ਕਬਜ਼ਾ ਨਹੀਂ ਕੀਤਾ ਸਗੋਂ ਰੱਬ ਦਾ ਸ਼ੁਕਰ ਕਰਦਿਆਂ ਕਿਹਾ :

ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।[64]

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਹਮੇਸ਼ਾ ਜਾਬਰ ਨੂੰ ਮਾਰਨ ਦੀ ਸਲਾਹ ਦਿੱਤੀ ਨਾ ਕਿ ਆਮ ਮਨੁੱਖਾਂ ਨੂੰ। ਉਹ ਵੀ ਉਦੋਂ ਜਦੋਂ ਸਾਰੇ ਹੀਲੇ ਵਸੀਲੇ ਮੁੱਕ ਜਾਣ, ਉਦੋਂ ਹੀ ਤਲਵਾਰ ਤੇ ਹੱਥ ਪਾਉਣਾ ਮੁਨਾਸਬ ਸਮਝਿਆ।[65] ਗੁਰੂ ਜੀ ਮੁਗਲ ਵਿਰੋਧੀ ਨਹੀਂ ਸਨ ਉਨ੍ਹਾਂ ਨੇ ਕਦੇ ਵੀ ਆਪਣੇ ਦੁਸ਼ਮਣ ਨੂੰ ਸਦੀਵੀ ਦੁਸ਼ਮਣ ਨਹੀਂ ਸਮਝਿਆ। ਜੰਗ ਵਿਚ ਵੀ ਉਨ੍ਹਾਂ ਨੇ ਤੌਹੀਦ ਦੇ ਨਿਯਮ ਦੀ ਪਾਲਣਾ ਕਰਦਿਆਂ ਆਪਣੇ ਤੇ ਬਿਗਾਨੇ ਨੂੰ ਇਕ ਸਮਾਨ ਸਮਝਿਆ। ਇਸੇ ਲਈ ਭਾਈ ਕਨਈਏ ਨੂੰ ਅਨੰਦਪੁਰ ਦੀ ਜੰਗ ਵਿਚ ਮੁਸਲਮਾਨ ਜ਼ਖਮੀ ਸਿਪਾਹੀਆਂ ਨੂੰ ਪਾਣੀ ਪਿਲਾਉਣ ਤੇ ਸ਼ਾਬਾਸ਼ ਦਿੱਤੀ ਤੇ ਨਾਲ ਹੀ ਮਲਮ ਤੇ ਪੱਟੀ ਦੇ ਕੇ ਜ਼ਖਮੀਆਂ ਦੀ ਸੇਵਾ ਕਰਨ ਦਾ ਆਦੇਸ਼ ਦਿਤਾ। ਖਾਲਸੇ ਦੀਆਂ ਜੰਗਾਂ ਦੁਨੀਆਵੀ ਤ੍ਰਿਸ਼ਨਾਂ ਦੀਆਂ ਜੰਗਾਂ ਕਦੀ ਨਹੀਂ ਬਣੀਆਂ ਸਗੋਂ ਇਖਲਾਕ ਦੇ ਵੱਡੇ ਨਸ਼ੇ ਵਿਚ ਲੜੀਆਂ ਜਾਂਦੀਆਂ ਹਨ।[66] ਇਸ ਲਈ ਖਾਲਸੇ ਨੇ ਕਦੇ ਵੀ ਮੈਦਾਨੋਂ ਨੱਸੇ ਤੇ ਜੰਗ ਵਿਚੋਂ ਪਕੜੇ ਦੁਸ਼ਮਣ ਨੂੰ ਗੁੱਸੇ ਤੇ ਬਦਲੇ ਦੀ ਭਾਵਨਾ ਅਧੀਨ ਕਦੀ

ਕਤਲ ਨਹੀਂ ਕੀਤਾ ਤੇ ਨਾ ਹੀ ਕਿਸੇ ਨਿਹੱਥੇ ਤੇ ਔਰਤ ਤੇ ਕਦੀ ਵਾਰ ਕੀਤਾ ਹੈ। ਜੰਗ ਵਿਚ ਔਰਤ ਪ੍ਰਤੀ ਖਾਲਸੇ ਦਾ ਵਤੀਰਾ ਬੇਮਿਸਾਲ ਹੈ। ਜਦ ਖਾਲਸੇ ਕੋਲੋਂ ਅਹਿਮਦ ਸ਼ਾਹ ਅਬਦਾਲੀ ਦਾ ਜਰਨੈਲ ਜਹਾਨ ਖਾਨ ਸਿਆਲਕੋਟ ਨੇੜੇ ਹਾਰ ਗਿਆ ਤਾਂ ਉਸ ਦੀ ਬੇਗਮ ਤੇ ਰਿਸ਼ਤੇਦਾਰ ਔਰਤਾਂ ਖਾਲਸੇ ਦੇ ਕਾਬੂ ਆ ਗਏ। ਇਸ ਸਮੇਂ ਸ: ਜੱਸਾ ਸਿੰਘ ਆਹਲੂਵਾਲੀਆ ਤੇ ਸ: ਚੜ੍ਹਤ ਸਿੰਘ ਨੇ ਉਨ੍ਹਾਂ ਔਰਤਾਂ ਨਾਲ ਬੜਾ ਕੋਮਲ ਵਤੀਰਾ ਅਪਨਾਇਆ ਤੇ ਉਨ੍ਹਾਂ ਦੇ ਖਜ਼ਾਨੇ ਤੇ ਜ਼ੇਵਰਾਂ ਨੂੰ ਵੀ ਨਹੀਂ ਛੇੜਿਆ ਤੇ ਉਨ੍ਹਾਂ ਨੂੰ ਸੁਰਖਿਅਤ ਥਾਵਾਂ ਤੇ ਪਹੁੰਚਾਇਆ।[67]

ਖਾਲਸਾ ਅਕਾਲ ਪੁਰਖ ਦੀ ਫੌਜ ਹੈ ਤੇ ਇਸ ਦੇ ਮਾਨਵੀ ਉਦੇਸ਼ ਅੱਜ ਵੀ ਮਨੁੱਖਤਾ ਲਈ ਪ੍ਰੇਰਨਾ ਦਾ ਸੋਮਾ ਹਨ। ਯੂ.ਐਨ.ਓ. ਵਲੋਂ ਸੰਸਾਰ ਦੀ ਸਾਂਝੀ ਅਮਨ-ਫੌਜ ਦੀ ਸੰਰਚਨਾ ਤੇ ਉਦੇਸ਼ ਵਿਚ ਖਾਲਸਾ ਫੌਜ ਦੇ ਮਾਨਵਵਾਦੀ ਆਦਰਸ਼ਾਂ ਦੀ ਛਾਪ ਦੇਖੀ ਜਾ ਸਕਦੀ ਹੈ।

14. ਮਨੁੱਖੀ ਵਿਕਾਸ ਦੀ ਵਿਵਸਥਾ :

ਸ਼ਬਦ ਗੁਰੂ ਦੀ ਟਕਸਾਲ ਵਿਚ ਘੜੀ ਹੋਈ ਖਾਲਸੇ ਦੀ ਹਸਤੀ ਮਨੁੱਖੀ ਵਿਕਾਸ ਦੀ ਵਿਵਸਥਾ ਲਈ ਸਦਾ ਹੀ ਸਮਰਪਿਤ ਹੈ। ਉਸ ਦੀ ਸ਼ਖਸੀਅਤ ਆਪਣੇ ਉਚਤਮ ਸਰੂਪ ਵਿਚ ਦੈਵੀ ਸਥਿਤੀ ਵਾਲੀ ਹੈ ਜਿਸ ਵਿਚ ਸਬਰ-ਸਿਦਕ, ਕੁਰਬਾਨੀ, ਚੜ੍ਹਦੀ ਕਲਾ, ਜੇਤੂ ਪ੍ਰਕਿਰਤੀ ਆਦਿ ਦੀਆਂ ਵਿਸ਼ੇਸ਼ਤਾਵਾਂ ਹਨ। ਉਸ ਦੀ ਜੀਵਨ ਜੁਗਤ ਨਾਮ ਜਪਣ, ਕ੍ਰਿਤ ਕਰਨ ਤੇ ਵੰਡ ਛਕਣ ਦੇ ਤਿੰਨ ਮੁੱਖ ਅਸੂਲਾਂ ਤੇ ਆਧਾਰਿਤ ਹੈ। ਇਹ ਜੀਵਨ ਜੁਗਤ ਭਰਪੂਰ ਸਮਾਜਿਕ ਜੀਵਨ ਜੀਣ ਦੇ ਨਾਲ-ਨਾਲ 'ਘਰ ਹੀ ਮਾਹਿ ਉਦਾਸ'[68] ਦੇ ਆਦਰਸ਼ ਪ੍ਰਦਾਨ ਕਰਦੀ ਹੈ। ਇਸ ਲਈ ਖਾਲਸਾ ਮਾਨਵਤਾ ਦੇ ਸੰਤੁਲਿਤ ਵਿਕਾਸ ਲਈ ਬੇਰੋਕ ਸੁਤੰਤਰਤਾ ਤੇ ਨਿਰੰਤਰ ਨਿਰਭੈਤਾ ਵਾਲੇ ਵਾਤਾਵਰਨ ਦੀ ਉਸਾਰੀ ਲਈ 'ਬੇਗਮਪੁਰੇ'[69] ਤੇ 'ਹਲੇਮੀ ਰਾਜ'[70] ਦੇ ਸੰਕਲਪਾਂ ਤੋਂ ਸੇਧ ਲੈਂਦਾ ਹੈ। ਅਜਿਹੀ ਵਿਵਸਥਾ ਦੀ ਕਾਇਮੀ ਲਈ ਗੁਰਮਤਿ ਨੇ ਸ਼ਾਸਕ, ਪਰਜਾ ਤੇ ਆਗੂਆਂ ਅਥਵਾ ਸਮੁੱਚੇ ਸਮਾਜ ਦੇ ਤੰਦਰੁਸਤ ਹੋਣ ਦੇ ਆਦਰਸ਼ ਨੂੰ ਸਾਹਮਣੇ ਰਖਿਆ ਤਾਂ ਕਿ ਵਿਅਕਤੀ ਪ੍ਰਕਿਰਤੀ ਦੇ ਸਿਰਤਾਜ ਪ੍ਰਾਣੀ ਦੇ ਰੂਪ ਵਿਚ ਪੂਰੇ ਆਤਮਿਕ ਗੌਰਵ ਤੇ ਸ਼ਾਨ ਨਾਲ ਇਸ ਸੰਸਾਰ ਵਿਚ ਵਿਚਰ ਸਕੇ। ਜਿਥੇ ਰਾਜੇ ਲਾਲਚੀ, ਵਜ਼ੀਰ ਪਾਪੀ ਅਥਵਾ ਭ੍ਰਿਸ਼ਟ ਨਾ ਹੋਣ, ਨਾਇਬ ਕਾਮੀ ਤੇ ਪਰਜਾ ਗਿਆਨਹੀਣ ਨਾ ਹੋਵੇ।[71] ਗੁਰਬਾਣੀ ਦੇ ਆਦਰਸ਼ਾਂ ਅਨੁਸਾਰ ਤਖਤ ਤੇ ਰਾਜਾ ਉਹੀ ਬੈਠੇ ਜੋ ਇਸ ਦੇ ਲਾਇਕ ਹੋਵੇ ਜਿਸ ਨੇ ਕਾਮਾਦਿਕ ਪੰਜ ਪ੍ਰਵਿਰਤੀਆਂ ਤੇ ਪੂਰਨ ਕਾਬੂ ਹਾਸਲ ਕੀਤਾ ਹੋਵੇ।[72]

ਗੁਰਮਤਿ ਵਿਚ ਖਾਲਕ ਤੇ ਖਲਕਤ ਦੀ ਏਕਤਾ ਦਾ ਸਿਧਾਂਤ ਖਾਲਸੇ ਦੇ ਅਹਿਸਾਸਾਂ ਵਿਚ ਮਨੁੱਖੀ ਸਹਜ, ਕੋਮਲਤਾ ਤੇ ਸੂਖਮਤਾ ਦੇ ਗੁਣਾਂ ਦਾ ਪ੍ਰਵੇਸ਼ ਕਰਾਉਂਦਾ ਹੈ ਤੇ ਉਹ ਮੇਰ ਤੇਰ ਦੀ ਭਾਵਨਾ ਤੋਂ ਉੱਪਰ ਉਠ ਕੇ ਸਮੁੱਚੀ ਲੁਕਾਈ ਲਈ ਆਪਾ ਕੁਰਬਾਨ ਕਰ ਜਾਂਦਾ ਹੈ। 'ਬਲਿਹਾਰੀ ਕੁਦਰਤ ਵਸਿਆ'[73] ਦਾ ਗੁਰਬਾਣੀ ਫੁਰਮਾਨ ਉਸ ਦਾ ਕੁਦਰਤ ਨਾਲ ਸਜੀਵ ਸੰਬੰਧ ਉਤਪੰਨ ਕਰਦਾ ਹੈ। 'ਅਵਲਿ ਅਲਹ ਨੂਰ ਉਪਾਇਆ ਕੁਦਰਤ ਕੇ ਸਭਿ ਬੰਦੇ'[74] ਦਾ ਫੁਰਮਾਨ ਮਨੁੱਖ-ਮਨੁੱਖ ਵਿਚਕਾਰ ਦੈਵੀ ਰਿਸ਼ਤਾ ਉਤਪੰਨ ਕਰਦਾ ਹੈ। ਗੁਰਬਾਣੀ ਵਿਚ ਸਰੀਰ ਨੂੰ ਕਾਮ ਕ੍ਰੋਧ ਦਾ ਨਗਰ[75] ਹੋਣ ਦੇ ਨਾਲ-ਨਾਲ 'ਹਰਿਮੰਦਰ ਏਹੁ ਸਰੀਰ ਹੈ'[76] ਦਾ ਦੈਵੀ ਰੁਤਬਾ ਵੀ ਪ੍ਰਦਾਨ ਕੀਤਾ ਹੈ ਤੇ ਇਸ ਤਰ੍ਹਾਂ ਮਨੁੱਖ ਲਈ ਅਨੰਤ ਦੈਵੀ ਸੰਭਾਵਨਾਂ ਦੇ ਦੁਆਰ ਖੋਲ੍ਹ ਦਿਤੇ ਗਏ ਹਨ। ਗੁਰਬਾਣੀ ਵਿਚ ਮਨੁੱਖੀ ਪ੍ਰਕਿਰਤੀ ਦੇ ਦੈਵੀਕਰਨ ਲਈ ਮਨ ਨੂੰ ਪਰਮਾਤਮਾ ਦੀ ਜੋਤ ਦਾ ਸਰੂਪ ਦਸਿਆ ਗਿਆ ਹੈ[77] ਤੇ ਇਸ ਵਿਚ ਵਿਗਿਆਨਕ ਖੋਜ ਪੜਤਾਲ ਦੀ ਰੁਚੀ ਵਿਕਸਿਤ ਕਰਨ ਲਈ ਇਸ ਨੂੰ 'ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ'[78] ਦੇ ਮਾਰਗ ਤੇ ਤੋਰਿਆ ਗਿਆ ਹੈ। ਅੰਤਰੀਵ ਸੰਸਾਰ ਦੀ ਥਾਹ ਪਾਉਣ ਲਈ ਇਸ ਨੂੰ 'ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੁ ਪਾਵੈ'[79] ਅਨੁਸਾਰ ਸੇਧ ਦਿੱਤੀ ਗਈ ਹੈ। ਜਪੁਜੀ ਸਾਹਿਬ ਵਿਚ ੧ੳ ਤੋਂ ਗੁਰਪ੍ਰਸਾਦਿ ਤਕ ਦਾ ਮੂਲ ਮੰਤਰ ਪ੍ਰਭੂ ਦਾ ਸੰਕਲਪ ਪੇਸ਼ ਕਰਦਾ ਹੈ ਜਿਸ ਵਿਚੋਂ ਮਨੁੱਖ ਦੇ ਗ੍ਰਹਿਣ ਕਰਨ ਲਈ ਸਮਾਨਤਾ ਪ੍ਰੇਮ ਤੇ ਪਰਉਪਕਾਰ ਦੀਆਂ ਕੀਮਤਾਂ ਉਤਪੰਨ ਹੁੰਦੀਆਂ ਹਨ। ਇਸ ਤਰ੍ਹਾਂ ਗੁਰਮਤਿ ਰੱਬ, ਕੁਦਰਤ, ਸੰਸਾਰ, ਸਮਾਜ ਤੇ ਮਨੁੱਖ ਦੀ ਆਪਸੀ ਇਕਸੁਰਤਾ

ਦਾ ਬਿਆਨ ਕਰਦੀ ਹੋਈ ਖਾਲਸੇ ਨੂੰ ਵਿਸ਼ਾਲ ਜੀਵਨ ਜੁਗਤ ਤੇ ਇਸ ਦੀਆਂ ਸਮਸਿਆਵਾਂ ਦੇ ਹੱਲ ਲਈ ਵਿਸ਼ੇਸ਼ ਤੀਬਰ ਸੂਝ ਪ੍ਰਦਾਨ ਕਰਦੀ ਹੈ ਜਿਸ ਦੀ ਅਗਵਾਈ ਵਿਚ ਖਾਲਸਾ ਲੌਕਿਕ ਜੀਵਨ ਗੁਜ਼ਾਰਦਾ ਹੋਇਆ ਅਲੌਕਿਕਤਾ ਅਥਵਾ ਅਨੰਤਤਾ ਦਾ ਪਾਂਧੀ ਬਣ ਕੇ ਜੀਵਨ ਸਫਰ ਕਰਦਾ ਹੈ ।

5. ਖਾਲਸੇ ਦਾ ਧਰਮ : ਆਧੁਨਿਕ ਧਰਮ :-

ਖਾਲਸਾ ਪੰਥ ਦਾ ਧਰਮ ਆਧੁਨਿਕ ਧਰਮ ਹੈ । ਇਸ ਦਾ ਸੰਸਾਰਕ ਸਰੂਪ, ਪ੍ਰਭੂ ਪ੍ਰਾਪਤੀ ਲਈ ਸੰਸਾਰਕ ਸੇਵਾ ਦਾ ਆਦਰਸ਼, ਔਰਤਾਂ ਦਾ ਸਤਿਕਾਰ, ਨੀਵਿਆਂ ਨੂੰ ਉੱਚਾ ਚੁਕਣ ਦੇ ਆਦਰਸ਼, ਹੱਕ ਹਲਾਲ ਦੀ ਕਮਾਈ ਤੇ ਜ਼ੋਰ, ਭ੍ਰਿਸ਼ਟਾਚਾਰ ਪ੍ਰਤੀ ਨਫ਼ਰਤ ਦੇ ਆਸ਼ੇ ਇਸ ਨੂੰ ਨਵੀਨ ਤੇ ਮਾਨਵਤਾ ਪੱਖੀ ਦਰਸਾਉਂਦੇ ਹਨ । ਬਾਬਰ ਦੀ ਸਾਮਰਾਜੀ ਰੁਚੀ ਦਾ ਵਿਰੋਧ, ਉਸ ਦੁਆਰਾ ਕੀਤੇ ਹਮਲੇ ਤੇ ਪਠਾਣ ਹਾਕਮਾਂ ਦੇ ਜਬਰ ਤੇ ਭ੍ਰਿਸ਼ਟਾਚਾਰ ਪ੍ਰਤੀ ਗੁਰੂ ਨਾਨਕ ਦੇਵ ਜੀ ਦੀ ਪ੍ਰਤਿਕ੍ਰਿਆ ਪ੍ਰਤਖ ਰੂਪ ਵਿਚ ਆਧੁਨਿਕ ਹੈ । ਇਹ ਕਹਿਣਾ ਬਿਲਕੁਲ ਗਲਤ ਹੈ ਕਿ ਖਾਲਸਾ ਕਿਸੇ ਵਕਤੀ ਲੋੜ ਨੂੰ ਪੂਰਿਆਂ ਕਰਨ ਲਈ ਸਾਜਿਆ ਗਿਆ ਜਿਵੇਂ ਕਿ ਜੇ.ਐਨ. ਸਰਕਾਰ ਇਸ ਦੀ ਸਿਰਜਨਾ ਨੂੰ ਸੰਸਾਰਕ ਪ੍ਰਾਪਤੀ ਅਥਵਾਂ ਰਾਜਨੀਤਿਕ ਪ੍ਰਗਤੀ ਦੇ ਹਥਿਆਰ ਵਜੋਂ ਹੋਈ ਸਮਝਦਾ ਹੈ ।[80] ਇਸ ਸੰਦਰਭ ਵਿਚ ਐਚ.ਐਲ. ਬਰਾੜ ਸ਼ਾਹ ਕਰਤਾ ਪੁਸਤਕ SIKHISM ਦਾ ਕਥਨ ਵਿਸ਼ੇਸ਼ ਹੈ । ਉਸ ਦੇ ਵਿਚਾਰ ਅਨੁਸਾਰ ਸਿੱਖ ਧਰਮ ਨਵੇਂ ਯੁੱਗ ਦਾ ਧਰਮ ਹੈ । ਇਸ ਵਿਚ ਮਨੁੱਖੀ ਸਮੱਸਿਆਵਾਂ ਦਾ ਸਹੀ ਜੁਆਬ ਹੈ । ਦੂਜੇ ਧਰਮਾਂ ਵਿਚ ਸੱਚਾਈ ਸੰਮਿਲਤ ਹੈ ਪਰ ਸਿੱਖ ਧਰਮ ਵਿਚ ਸੱਚਾਈ ਦੀ ਸੰਪੂਰਨਤਾ ਹੈ । ਪੁਰਾਣੇ ਧਰਮ ਆਪਣੇ ਸਮੇਂ ਵਿਚ ਠੀਕ ਸਨ ਪਰ ਉਹ ਸਮਾਂ ਬੀਤ ਗਿਆ ਹੈ । ਅਸੀਂ ਹੁਣ ਗੁਰੂ ਨਾਨਕ ਦੇ ਧਰਮ ਪ੍ਰਬੰਧ ਵਿਚ ਰਹੇ ਹਾਂ । ਸਿੱਖ ਧਰਮ ਵਰਤਮਾਨ ਪੁਲਾੜ ਯੁੱਗ ਦਾ ਸਰਬ ਸਨੇਹੀ ਧਰਮ ਹੈ ।[81] ਇਸ ਦਾ ਸਰਬਤ ਦੇ ਭਲੇ ਦਾ ਸਿਧਾਂਤ ਇਸਨੂੰ ਅਦੁੱਤੀ ਤੇ ਆਧੁਨਿਕ ਧਰਮ ਦਾ ਦਰਜਾ ਦਿੰਦਾ ਹੈ ।

6. ਸਮੂਹ ਮਾਨਵੀ ਸਮਸਿਆਵਾਂ ਦੇ ਹੱਲ ਦਾ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ :

ਖਾਲਸੇ ਦਾ ਇਸ਼ਟ ਗੁਰੂ ਗ੍ਰੰਥ ਸਾਹਿਬ ਹੈ ਜੋ ਸਮੂਹ ਮਾਨਵੀ ਸਮੱਸਿਆਵਾਂ ਦਾ ਹੱਲ ਪੇਸ਼ ਕਰਦਾ ਹੈ । ਗੁਰੂ ਗ੍ਰੰਥ ਦੇ ਫਲਸਫੇ ਅਨੁਸਾਰ ਸੰਸਾਰ ਦੀਆਂ ਸਮੂਹ ਸਮੱਸਿਆਵਾਂ ਹਉਮੈ ਅਧੀਨ ਘੱਟ-ਘੱਟ ਵਸਦੀ ਪਰਮ ਹੋਂਦ ਤੋਂ, ਆਪਣੇ ਆਪ ਨੂੰ ਵੱਖ ਸਮਝਣ ਦੇ ਅਹਿਸਾਸ ਤੋਂ ਉਤਪੰਨ ਹੁੰਦੀਆਂ ਹਨ ।[82] ਇਹ ਭਾਵਨਾ ਮਨੁੱਖੀ ਆਤਮਾ ਨੂੰ ਤਪਾਉਂਦੀ ਤੇ ਦੁਖੀ ਕਰਦੀ ਰਹਿੰਦੀ ਹੈ ਤੇ ਮਨੁੱਖ ਦੂਜਿਆਂ ਪ੍ਰਤੀ ਨਫਰਤ ਤੇ ਕਠੋਰਤਾ ਦਾ ਵਤੀਰਾ ਅਪਨਾਉਂਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ ਸਰਬ ਸਾਂਝੇ ਕੌਮੀ ਜੀਵਨ ਦਾ ਨੀਂਹ ਪੱਥਰ ਹੈ ਕਿਉਂਕਿ ਇਸ ਵਿਚ ਧਰਮ, ਜਾਤ, ਵਰਣ ਤੇ ਦੇਸ਼ ਤੇ ਆਧਾਰ ਤੇ ਕੋਈ ਵਿਤਕਰਾ ਨਹੀਂ । ਗੁਰਮਤਿ ਦੀ ਵਿਚਾਰਧਾਰਾ 'ਘਾਲ ਖਾਇ ਕਿਛੁ ਹਥਹੁ ਦੇਇ'[83] ਦੇ ਵੰਡ ਛਕਣ ਦੇ ਅਸੂਲ ਪ੍ਰਤੀ ਦ੍ਰਿੜ ਹੈ । ਇਸ ਦੀ ਅਪੀਲ ਸਾਰੇ ਜੀਵਾਂ ਦੀ ਸੰਭਾਲ ਪ੍ਰਤੀ ਹੈ ।[84] ਇਹ ਸਹਿਨਸ਼ੀਲਤਾ ਨਾਲ ਕੁਝ ਕਹਿਣ ਤੇ ਕੁਝ ਸੁਣਨ ਦੀ ਉਪਾਸਕ ਹੈ[85] ਅਤੇ ਇਹ 'ਘਟਿ ਘਟਿ ਵਾਜਹਿ ਨਾਦ'[86] ਦੇ ਗੁਰਬਾਣੀ ਫੁਰਮਾਨ ਅਨੁਸਾਰ ਸਾਰੇ ਸੰਸਾਰਕ ਜੀਵਨ ਵਿਚ ਚੱਲ ਰਹੀ ਜੀਵਨ ਰੌ ਦੀ ਧੜਕਨ ਨੂੰ ਮਹਿਸੂਸ ਕਰਨ ਤੇ ਬਲ ਦਿੰਦੀ ਹੈ । ਗੁਰਮਤਿ ਦੇ ਇਨ੍ਹਾਂ ਵਿਸ਼ਵਵਿਆਪੀ ਰਵਾਦਾਰੀ ਤੇ ਸਹਿਨਸ਼ੀਲਤਾ ਦੇ ਅਸੂਲਾਂ ਦਾ ਅਕਸ ਯੂਨੈਸਕੋ ਵਲੋਂ 2000 ਵਰ੍ਹੇ ਲਈ ਮਿਥੇ ਮਨੋਰਥ ਪੱਤਰ ਵਿਚ ਵੀ ਮਿਲਦਾ ਹੈ ਜਿਸ ਵਿਚ ਉਸ ਵੱਲੋਂ ਦੁਨੀਆਂ ਵਿਚ ਅਮਨ ਤੇ ਅਹਿੰਸਾ ਦੇ ਸਭਿਆਚਾਰ ਦੇ ਉਦੇਸ਼ ਦੀ ਪੂਰਤੀ ਲਈ ਸਾਰੇ ਜੀਵਾਂ ਦਾ ਸਤਿਕਾਰ ਕਰਨ, ਹਿੰਸਾ ਨੂੰ ਰੱਦ ਕਰਨ, ਦੂਜਿਆਂ ਨਾਲ ਵੰਡ ਛਕਣ, ਸਮਝਣ ਵਾਸਤੇ ਸੁਣਨ, ਧਰਤੀ ਦੇ ਇਸ ਗ੍ਰਹਿ ਨੂੰ ਸਲਾਮਤ ਰੱਖਣ ਤੇ ਏਕਤਾ ਨੂੰ ਮੁੜ ਲਭਣ ਦੇ ਛੇ ਨੁਕਤਿਆਂ ਤੇ ਜ਼ੋਰ ਦਿਤਾ ਗਿਆ ਹੈ ।[87] ਗੁਰੂ ਗ੍ਰੰਥ ਚੋਂ ਉਤਪੰਨ ਹੁੰਦੀ ਸਰਬਤ ਦੇ ਭਲੇ ਦੀ ਭਾਵਨਾ ਸਾਰੇ ਸੰਸਾਰ ਨੂੰ ਸਦੀਵੀ ਅਮਨ ਪ੍ਰਦਾਨ ਕਰ ਸਕਦੀ ਹੈ ।

ਖਾਲਸੇ ਦੀਆਂ ਅਜੋਕੀ ਚੁਣੌਤੀਆਂ :

ਅਜੋਕੇ ਯੁੱਗ ਵਿਚ ਕਿਤੇ ਕਿਤੇ ਖਾਲਸਾ ਕੌਮ ਤੇ ਇਸ ਦੀ ਨੌਜੁਆਨ ਪੀੜ੍ਹੀ ਆਪਣੇ ਮੁੱਢਲੇ ਅਥਵਾ

ਬੁਨਿਆਦੀ ਸਰੂਪ, ਪ੍ਰਕਿਰਤੀ ਤੇ ਵਿਸ਼ੇਸ਼ਤਾਵਾਂ ਤੋਂ ਥਿੜਕ ਰਹੀ ਹੈ ਤੇ ਇਸ ਨੂੰ ਕਈ ਵੰਗਾਰਾਂ ਤੇ ਸੰਕਟਾਂ ਦਾ ਸਾਮਹਣਾ ਕਰਨਾ ਪੈ ਰਿਹਾ ਹੈ ਜਿਨ੍ਹਾਂ ਵਿਚੋਂ ਕੁਝ ਦਾ ਵਰਨਣ ਹੇਠ ਲਿਖਿਆ ਹੈ :

**ਸਿੱਖ ਦੀ ਪਛਾਣ ਦਾ ਸੰਕਟ :**

ਸਭ ਤੋਂ ਵੱਡਾ ਸੰਕਟ ਸਿੱਖ ਦੇ ਸਰੂਪ ਦੀ ਪਛਾਣ ਦਾ ਸੰਕਟ ਹੈ। ਨਵੀਂ ਪੀੜ੍ਹੀ ਮਾਪਿਆਂ ਤੇ ਰਾਜਨੀਤਿਕ ਆਗੂਆਂ ਦੀ ਯੋਗ ਅਗਵਾਈ ਤੋਂ ਵਾਂਝੀ ਹੋਣ ਕਰਕੇ ਤੇ ਝੂਠੀ ਆਧੁਨਿਕਤਾ ਦੇ ਭਰਮ ਵਿਚ ਅਜ਼ਾਦ ਖਿਆਲੀ ਨੂੰ ਆਧਾਰ ਬਣਾ ਕੇ, ਸਿੱਖ ਦੀ ਹੋਂਦ ਤੇ ਹਸਤੀ ਦੀ ਲਖਾਇਕ ਸਿੱਖ ਰਹਿਤ ਮਰਯਾਦਾ ਤੋਂ ਮੂੰਹ ਮੋੜ ਕੇ, ਕੇਸਾਂ ਨੂੰ ਤਿਲਾਂਜਲੀ ਦੇ ਰਹੀ ਹੈ। ਪਦਾਰਥਕ ਖੁਸ਼ਹਾਲੀ ਦੀ ਦੌੜ ਵਿਚ, ਸਿਰਜਣਹਾਰ ਪਰਮਾਤਮਾ ਨਾਲੋਂ ਡਾਲਰ ਵਧੇਰੇ ਸ਼ਕਤੀਸ਼ਾਲੀ ਹੋ ਗਿਆ ਹੈ ਤੇ ਇਸਦੀ ਪੂਜਾ ਰਬ ਨਾਲੋਂ ਵੀ ਵਧੇਰੇ ਹੋ ਗਈ ਹੈ। ਲੋਕ ਬਦੇਸ਼ ਜਾਣ ਲਈ ਤੇ ਉਥੋਂ ਦੇ ਸਮਾਜ ਵਿਚ ਪ੍ਰਵਾਨ ਹੋਣ ਲਈ ਪਤਿਤ ਹੋਣ ਲਗ ਪਏ ਹਨ। ਨੌਜੁਆਨਾਂ ਨੂੰ ਇਹ ਦ੍ਰਿੜ ਕਰਵਾਉਣ ਦੀ ਲੋੜ ਹੈ ਕਿ ਸਮਾਜਕ ਸਵੀਕਾਰਤਾ ਦੀ ਦੌੜ ਮ੍ਰਿਗ-ਤ੍ਰਿਸ਼ਨਾ ਵਾਲੀ ਵਿਅਰਥ ਭਾਲ ਵਿਚ ਪੈਣ ਸਮਾਨ ਹੈ। ਸਮੂਹ ਦੀ ਇਕਸਾਰਤਾ ਵਿਚ ਆਪਣੀ ਹੋਂਦ ਨੂੰ ਸੁਰਖਿਅਤ ਸਮਝਣ ਦਾ ਅਹਿਸਾਸ ਨਿਰਾ ਇਕ ਭਰਮ ਹੈ।[88] ਸਿੱਖ ਦਾ ਪਹਿਰਾਵਾ ਦਸਮ ਗੁਰੂ ਵਲੋਂ ਮਿਲਿਆ ਇਕ ਤੁਹਫਾ ਹੈ, ਇਸ ਨੂੰ ਪਿਆਰ ਤੇ ਸਤਿਕਾਰ ਨਾਲ ਸਵੀਕਾਰ ਕਰਨਾ ਚਾਹੀਦਾ ਹੈ।

**ਅਲਹਿਦਗੀ ਤੇ ਧਾਰਮਿਕ ਕੱਟੜਵਾਦ ਦੀ ਸਮੱਸਿਆ :**

ਧਾਰਮਿਕ ਕੱਟੜਵਾਦ ਦੀ ਪ੍ਰਵਿਰਤੀ ਅਧੀਨ ਗੁਰਦੁਆਰਿਆਂ ਵਿਚ ਬੇਲੋੜੀਆਂ ਪਾਬੰਦੀਆਂ ਲੱਗ ਰਹੀਆਂ ਹਨ ਜਿਨ੍ਹਾਂ ਨਾਲ ਭਾਰਤੀਆਂ ਦੇ ਕਈ ਵਰਗ ਸਿੱਖ ਧਰਮ ਨਾਲੋਂ ਟੁੱਟ ਰਹੇ ਹਨ। ਸਿੱਖਾਂ ਵਿਚ ਜੱਟ ਤੇ ਗੈਰ-ਜੱਟ ਦਾ ਭਿੰਨ-ਭੇਦ, ਮਜ਼੍ਹਬੀ ਸਿੱਖਾਂ ਨਾਲ ਵਿਤਕਰੇ, ਅੰਤਰਜਾਤੀ ਵਿਆਹ ਦੀਆਂ ਰੋਕਾਂ ਆਦਿ ਕੁਰੀਤੀਆਂ ਅਲਹਿਦਗੀ ਦੀ ਪ੍ਰਵਿਰਤੀ ਪੈਦਾ ਕਰ ਰਹੀਆਂ ਹਨ। ਗੁਰਮਤਿ ਦੇ ਸਰਬ-ਵਿਆਪਕਤਾ ਦੇ ਸੰਕਲਪ, ਲੰਗਰ ਦੀ ਸਰਬ-ਸਾਂਝੀ ਸੰਸਥਾ ਆਦਿ ਮਾਨਵਵਾਦੀ ਸਿਧਾਂਤਾਂ ਦੇ ਪ੍ਰਚਾਰ ਨਾਲ ਇਨ੍ਹਾਂ ਕੁਰੀਤੀਆਂ ਤੋਂ ਬਚਿਆ ਜਾ ਸਕਦਾ ਹੈ।[89]

**ਸਿੱਖ ਸੰਸਥਾਵਾਂ ਦਾ ਪੁਨਰ ਨਿਰੀਖਣ :**

ਕੁਝ ਸਿੱਖ ਸੰਸਥਾਵਾਂ ਗੁਰੂ ਆਦਰਸ਼ ਤੋਂ ਥਿੜਕਣ ਕਾਰਨ ਪਤਨ ਦਾ ਸ਼ਿਕਾਰ ਹੋ ਰਹੀਆਂ ਹਨ ਜਿਸ ਨਾਲ ਖਾਲਸੇ ਦੇ ਨਿਆਰਪਣ ਨੂੰ ਖੋਰਾ ਲਗ ਰਿਹਾ ਹੈ। ਹੇਠ ਲਿਖੀਆਂ ਸਿੱਖ ਸੰਸਥਾਵਾਂ ਦੇ ਪੁਨਰ ਨਿਰੀਖਣ ਦੀ ਲੋੜ ਹੈ।

**(ੳ) ਸਿੱਖ ਗੁਰਦੁਆਰੇ :**

ਇਤਿਹਾਸਕ ਤੇ ਧਾਰਮਿਕ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਗੁਰਦੁਆਰਿਆਂ ਦੀ ਵਰਤਮਾਨ ਚੋਣ ਪ੍ਰਣਾਲੀ ਵਿਚ ਸ਼ਕਤੀ ਸੰਘਰਸ਼ ਤੇ ਭ੍ਰਿਸ਼ਟ ਅਮਲ ਦੇ ਦੋ ਵੱਡੇ ਦੋਸ਼ ਹਨ।[90] ਇਨ੍ਹਾਂ ਕਾਰਨ ਕਮਜ਼ੋਰ ਈਮਾਨ ਵਾਲੇ ਵਿਅਕਤੀ ਚੁਣੇ ਜਾਂਦੇ ਹਨ ਜੋ ਗੁਰਦੁਆਰਾ ਫੰਡਾਂ ਦੀ ਦੁਰਵਰਤੋਂ ਕਰਕੇ ਗੁਰਦੁਆਰਿਆਂ ਦੇ ਪਵਿੱਤਰ ਵਾਤਾਵਰਨ ਨੂੰ ਕਲੰਕਿਤ ਕਰਦੇ ਹਨ। ਇਸ ਚੋਣ ਪ੍ਰਣਾਲੀ ਦਾ ਸੁਧਾਰ ਕਰਕੇ, ਐਸਾ ਪ੍ਰਬੰਧ ਸਥਾਪਿਤ ਕਰਨ ਦੀ ਲੋੜ ਹੈ ਜਿਸ ਨਾਲ ਸੱਚੇ, ਸੁੱਚੇ ਪ੍ਰਬੰਧਕ ਸਥਾਪਿਤ ਹੋਣ। ਨਾਲੇ ਗੁਰਦੁਆਰੇ ਸਿਰਫ ਪੂਜਾ ਦਾ ਹੀ ਸਥਾਨ ਨਾ ਹੋਣ, ਸਗੋਂ ਸਮੁੱਚੇ ਭਾਈਚਾਰੇ ਦਾ ਕੇਂਦਰ ਬਣਨ। ਗੁਰਦੁਆਰਿਆਂ ਵਿਚ ਸਮਰਪਿਤ ਸੇਵਾਦਾਰਾਂ ਦੇ ਜਥੇ ਬਣਾਏ ਜਾਣ। ਕਮਿਊਨਿਟੀ ਸਰਵਿਸ ਦੇ ਪ੍ਰੋਗਰਾਮ ਕਰਾਏ ਜਾਣ। ਵੱਖ-ਵੱਖ ਖੇਡਾਂ ਦੇ ਮੁਕਾਬਲੇ ਹੋਣ, ਸੇਵਾ ਕਾਰਜਾਂ ਦੁਆਰਾ ਸਿੱਖ ਭਾਈਚਾਰੇ ਨੂੰ ਸ਼ਕਤੀਸ਼ਾਲੀ ਬਣਾਇਆ ਜਾਵੇ।[91] ਇਸ ਤਰ੍ਹਾਂ ਸਿੱਖੀ ਤੇ ਗੁਰਦੁਆਰਿਆਂ ਦਾ ਪੁਰਾਣਾ ਗੌਰਵ ਬਹਾਲ ਹੋ ਸਕਦਾ ਹੈ।

**ਸ੍ਰਬਤ ਖਾਲਸੇ ਦੀ ਪਰੰਪਰਾ :**

ਸਿੱਖ ਕੌਮ ਹੁਣ ਬਹੁ-ਰਾਜੀ ਤੇ ਬਹੁਦੇਸ਼ੀ ਕੌਮ ਹੈ ਜਿਸ ਕਾਰਨ ਸ੍ਰਬਤ ਖਾਲਸੇ ਵਰਗਾ ਇਕੱਠ ਕਰਨਾ ਹੁਣ ਸੰਭਵ ਨਹੀਂ। ਇਸ ਸੰਬੰਧ ਵਿਚ ਨਵੇਂ-ਨਵੇਂ ਵਸੀਲਿਆਂ ਦੀ ਤਲਾਸ਼ ਕਰਨ ਦੀ ਲੋੜ ਹੈ

ਜਿਨ੍ਹਾਂ ਦੁਆਰਾ ਪੰਥ ਦੀ ਗੁਰੂ ਹਸਤੀ ਸਮੂਹਕ ਸੂਝ ਦੁਆਰਾ ਪੁਨਰ ਜੀਵਿਤ ਹੋ ਸਕੇ।[92]

ਅਕਾਲ ਤਖਤ ਦੀ ਸੰਸਥਾ ਬਾਰੇ :

ਇਸ ਸੰਸਥਾ ਨੂੰ ਬੌਧਿਕ ਤੌਰ ਤੇ ਸ਼ਕਤੀਸ਼ਾਲੀ ਬਣਾਉਣ ਦੀ ਲੋੜ ਹੈ। ਇਸ ਦਾ ਜਥੇਦਾਰ ਅਕਾਲ ਵਰਗੀ ਵਿਸ਼ਾਲ ਚੇਤਨਾ ਦਾ ਪ੍ਰਤੀਕ ਹੋਵੇ। ਅਕਾਲ ਤਖਤ ਹਰੇਕ ਕਿਸਮ ਦੇ ਅਤਿਆਚਾਰ ਦੇ ਵਿਰੋਧ ਦਾ ਪ੍ਰਤੀਕ ਹੈ ਤੇ ਇਹ ਸਿੱਖ ਕੌਮ ਦੀ ਤੇ ਸਮੂਹ ਜਗਤ ਦੀ ਸਰਵ-ਪੱਖੀ ਖੁਸ਼ਹਾਲੀ ਦਾ ਸ੍ਰੋਤ ਹੈ। ਇਥੋਂ ਨਿਕਲਣ ਵਾਲੇ ਹੁਕਮਨਾਮਿਆਂ ਦਾ ਸਰੂਪ ਸਿੱਖੀ ਅਤੇ ਮਾਨਵੀ ਕਲਿਆਨ ਦੇ ਆਦਰਸ਼ਾਂ ਨਾਲ ਜੁੜਿਆ ਹੋਵੇ। ਅਕਾਲ ਤਖਤ ਵਲੋਂ ਸਥਾਪਿਤ ਕਿਸੇ ਸ਼ਕਤੀਸ਼ਾਲੀ ਏਜੰਸੀ ਦੀ ਲੋੜ ਹੈ ਜੋ ਹੁਕਮਨਾਮਿਆਂ ਦਾ ਵਿਰੋਧ ਕਰਨ ਵਾਲਿਆਂ ਵਿਰੁੱਧ ਲੋੜੀਂਦਾ ਐਕਸ਼ਨ ਲੈ ਸਕੇ।[93]

ਗੁਰੂ ਡੰਮ ਦੀ ਸਮੱਸਿਆ :

ਦੈਵੀ ਗੁਣਾਂ ਵਾਲੇ ਸੰਤ, ਬ੍ਰਹਮ ਗਿਆਨੀ, ਪੁਰਸ਼ਾਂ ਨੂੰ ਛੱਡ ਕੇ ਕਈ ਸਾਧ-ਸੰਤ ਸਿੱਖ ਸੰਗਤ ਨੂੰ ਗੁਰਮਤਿ ਨਾਲੋਂ ਤੋੜ ਕੇ, ਨਿਜੀ ਪੂਜਾ ਵਲ ਲਾ ਕੇ, ਗੁਰੂ ਡੰਮ ਨੂੰ ਫਿਰ ਸੁਰਜੀਤ ਕਰ ਰਹੇ ਹਨ। ਸ਼ਬਦ ਗੁਰੂ ਦੇ ਵਿਗਿਆਨਕ ਪ੍ਰਚਾਰ ਦੁਆਰਾ ਇਸ ਪ੍ਰਵਿਰਤੀ ਨੂੰ ਠਲ੍ਹ ਪਾ ਕੇ ਇਕ ਗੁਰੂ ਤੇ ਇਕ ਮਰਯਾਦਾ ਦੇ ਅਸੂਲ ਨੂੰ ਸਥਾਪਿਤ ਕਰਨ ਦੀ ਲੋੜ ਹੈ।

ਨਿਜੀ ਧੜੇਬੰਦੀਆਂ :

ਸ਼ਕਤੀਸ਼ਾਲੀ ਸਿੱਖ ਸੰਸਥਾਵਾਂ ਟੁੱਟ ਕੇ ਨਿਜੀ ਧੜੇਬੰਦੀਆਂ ਵਿਚ ਬਦਲ ਰਹੀਆਂ ਹਨ। ਵੱਖ-ਵੱਖ ਨਾਵਾਂ ਦੇ ਅਕਾਲੀ ਦਲ, ਉਭਰ ਰਹੀ ਧੜੇਬੰਦੀ ਦਾ ਪ੍ਰਤੱਖ ਸਬੂਤ ਹਨ। ਇਸ ਤਰ੍ਹਾਂ ਇਕ ਨਵੀਂ ਕਿਸਮ ਦਾ ਸਿਆਸੀ ਬ੍ਰਾਹਮਣਵਾਦ ਦਾ ਸਰੂਪ ਸਾਹਮਣੇ ਆ ਰਿਹਾ ਹੈ ਜਿਸ ਨਾਲ ਕੌਮੀ ਸੰਗਠਨ ਦੀ ਸ਼ਕਤੀ ਕਮਜ਼ੋਰ ਹੁੰਦੀ ਹੈ। ਇਸ ਪ੍ਰਵਿਰਤੀ ਨੂੰ ਠਲ੍ਹ ਪਾਉਣ ਦੀ ਲੋੜ ਹੈ।

ਸਿੱਖ ਵਿਦਿਅਕ ਸੰਸਥਾਵਾਂ ਬਾਰੇ :

ਸਿੱਖ ਸੰਸਥਾਵਾਂ ਸਿੱਖੀ ਸ਼ਰਧਾ ਤੇ ਜਜ਼ਬੇ ਤੋਂ ਖਾਲੀ ਪ੍ਰਬੰਧਕ ਮਸ਼ੀਨਰੀ ਦੇ ਹੱਥਾਂ ਵਿਚ ਹੋਣ ਕਾਰਨ ਸਿੱਖੀ ਦਾ ਨੁਕਸਾਨ ਕਰ ਰਹੀਆਂ ਹਨ। ਇਹ ਸੰਸਥਾਵਾਂ ਪ੍ਰਬੰਧਕਾਂ ਦੀ ਹਉਮੈ, ਭਾਈ ਭਤੀਜਾਵਾਦ ਤੇ ਭ੍ਰਿਸ਼ਟਾਚਾਰ ਦਾ ਸ਼ਿਕਾਰ ਹੋ ਕੇ ਆਪਣਾ ਨਿਆਰਪਣ ਗੁਆ ਰਹੀਆਂ ਹਨ। ਸਿੰਘ ਸਭਾ ਲਹਿਰ ਵਾਂਗ ਇਕ ਸ਼ਕਤੀਸ਼ਾਲੀ ਲਹਿਰ ਚਲਾ ਕੇ ਇਨ੍ਹਾਂ ਦੇ ਨਿਘਾਰ ਨੂੰ ਰੋਕਿਆ ਜਾ ਸਕਦਾ ਹੈ।

ਨਸ਼ਿਆਂ ਦੀ ਘਾਤਕ ਪ੍ਰਵਿਰਤੀ :

ਅਮੀਰੀ ਦੇ ਕਥਿਤ ਮਿਆਰਾਂ, ਐਸ਼ ਇਸ਼ਰਤ ਦੀ ਰੁਚੀ ਅਧੀਨ, ਸ਼ਰਾਬ ਦੀ ਵਰਤੋਂ ਨਾਲ ਸਿੱਖਾਂ ਦੀ ਪਛਾਣ ਸ਼ਰਾਬ ਪੀਣ ਵਾਲੀ ਕੌਮ ਹੋਣ ਦੇ ਨਾਤੇ ਕੀਤੀ ਜਾ ਰਹੀ ਹੈ। ਗੁਰਮਤਿ ਦੇ ਸਿਧਾਂਤਾਂ ਨੂੰ ਦ੍ਰਿੜ ਕਰਵਾ ਕੇ, ਵਿਗਿਆਨਕ ਪ੍ਰਚਾਰ ਦੁਆਰਾ ਇਸ ਕੁਰੀਤੀ ਨੂੰ ਰੋਕਿਆ ਜਾ ਸਕਦਾ ਹੈ।

ਬ੍ਰਾਹਮਣੀ ਕਰਮ ਕਾਂਡ ਦਾ ਪ੍ਰਚਲਨ :

ਅਜ ਸਿੱਖ ਕੌਮ ਸਿੱਖੀ ਸਭਿਆਚਾਰ ਨੂੰ ਭੁੱਲ ਕੇ, ਵਰਤ, ਮਹੂਰਤ, ਮੂਰਤੀ ਪੂਜਾ, ਸੁਖਣਾ ਸੁਖਣੀਆਂ, ਪਾਠ ਲੜੀਆਂ ਆਦਿ ਰੀਤੀਆਂ ਵਿਚ, ਪ੍ਰਵਿਰਤ ਹੋ ਕੇ ਸਿੱਖ ਧਰਮ ਦੇ ਅਸਲੀ ਸੰਦੇਸ਼ ਤੋਂ ਅਣਜਾਣ ਹੋ ਰਹੀ ਹੈ ਜਿਸ ਨਾਲ ਕੌਮ ਦੀ ਸ਼ਕਤੀ ਸਮਾਂ ਤੇ ਪੈਸਾ ਵਿਅਰਥ ਜਾ ਰਿਹਾ ਹੈ। ਵਿਗਿਆਨਕ ਯੁੱਗ ਵਿਚ, ਗੁਰਮਤਿ ਦੀ ਵਿਗਿਆਨਕ ਸਿਖਿਆ ਅਨੁਸਾਰ ਇਨ੍ਹਾਂ ਰੀਤੀਆਂ ਤੋਂ ਉਪਰ ਉਠਣ ਦੀ ਲੋੜ ਹੈ।

ਗੈਰ-ਪਰੰਪਰਿਕ ਵੰਗਾਰਾਂ :

ਖਾਲਸੇ ਦੀਆਂ ਗੈਰ-ਪਰੰਪਰਿਕ ਵੰਗਾਰਾਂ ਵਿਚ ਇਕ ਮੁੱਖ ਵੰਗਾਰ, ਸਿੱਖ ਵਸੋਂ ਦਾ ਬਾਹਰਲੇ ਦੇਸ਼ਾਂ ਵਿਚ, ਵੰਨ-ਸੁਵੰਨੇ ਸਭਿਆਚਾਰਾਂ ਨਾਲ ਅਰਥਪੂਰਨ ਮਿਲਾਨ ਨਾਲ ਸੰਬੰਧਿਤ ਹੈ। ਨਵੇਂ ਆਦਰਸ਼ਾਂ ਦੇ ਨਾਲ-ਨਾਲ ਪਰੰਪਰਿਕ ਵਿਸ਼ਵਾਸ਼ਾਂ ਨੂੰ ਨਾਲ ਲੈ ਕੇ ਚੱਲਣ ਨਾਲ ਸਿੱਖ ਧਰਮ ਨੂੰ ਨਵੀਨ ਤੇ ਆਧੁਨਿਕ ਸਰੂਪ ਦਿੱਤਾ ਜਾ ਸਕਦਾ ਹੈ।

ਸਿੱਖੀ ਦੇ ਪ੍ਰਚਾਰ ਦੀ ਸਿਖਿਆ :

ਸਿੱਖ ਪ੍ਰਚਾਰਕਾਂ ਵਿਚ ਗਿਆਨ, ਜੋਸ਼ ਤੇ ਸਮਰਪਣ ਦੀ ਘਾਟ ਹੈ। ਪੱਛਮੀ ਵਾਤਾਵਰਣ ਤੋਂ ਸਖਣੇ ਤੇ ਵਿਗਿਆਨਕ ਸੂਝ ਤੋਂ ਵਿਹੂਣੇ ਪ੍ਰਚਾਰਕ ਨੌਜੁਆਨ ਪੀੜ੍ਹੀ ਨੂੰ ਪ੍ਰਭਾਵਿਤ ਨਹੀਂ ਕਰ ਸਕਦੇ। ਗ੍ਰੰਥੀ ਤੇ ਰਾਗੀ ਸਿੰਘ ਸਿੱਖ ਭਾਈਚਾਰੇ ਦੀ ਸੋਚ ਨੂੰ ਘੜਨ ਦੇ ਸਮਰੱਥ ਸਮਰਪਿਤ ਵਿਦਵਾਨ ਹੋਣੇ ਚਾਹੀਦੇ ਹਨ। ਸਿੱਖੀ ਰਹੁ-ਰੀਤਾਂ, ਨਾਮ ਜਪਣ ਅਥਵਾ ਬੰਦਗੀ ਆਦਿ ਵਿਚ ਉਨ੍ਹਾਂ ਦੀ ਟ੍ਰੇਨਿੰਗ ਹੋਣੀ ਚਾਹੀਦੀ ਹੈ ਤਾਂ ਕਿ ਖੁਸਿਆ ਸਿੱਖੀ ਗੌਰਵ ਉਨ੍ਹਾਂ ਵਿਚ ਫਿਰ ਉਤਪੰਨ ਹੋ ਸਕੇ। ਅਠਾਰਵੀਂ ਸਦੀ ਵਿਚ ਇਕ ਸਿੱਖ ਬਾਦਸ਼ਾਹ ਦੀ ਬਾਹਰੀ ਸ਼ਾਨ ਤੇ ਗੁਰਦੁਆਰੇ ਦੇ ਭਾਈ ਦੇ ਨੂਰਾਨੀ ਚਿਹਰੇ ਦੀ ਸ਼ਾਨ ਵਿਚ ਕੋਈ ਫਰਕ ਨਹੀਂ ਸੀ ਹੁੰਦਾ।[94]

ਖਾਲਸੇ ਦੀਆਂ ਚੁਣੌਤੀਆਂ ਦਾ ਸਮੁੱਚਾ ਹੱਲ :

ਸਿੱਖ ਸਿਧਾਂਤਾਂ ਦੀ ਮੌਲਿਕ ਜਾਣਕਾਰੀ, ਸੰਗਤ ਦੇ ਉਸਾਰੂ ਵਾਤਾਵਰਨ ਦੀ ਸੰਭਾਲ, ਸਿੱਖ ਸਿਧਾਂਤਾਂ ਦੀ ਆਦਰਸ਼ਕ ਕਦਰ ਪ੍ਰਣਾਲੀ ਵਜੋਂ ਵਿਆਖਿਆ, ਸਿੱਖ ਵਿਰਾਸਤ ਦੀ ਘਣੇਰੀ ਜਾਣਕਾਰੀ, ਕਠੋਰ ਹਕੀਕਤਾਂ ਦਾ ਸਾਹਮਣਾ ਕਰਨ ਲਈ ਸੱਚੇ ਆਚਰਨ ਦੀ ਦ੍ਰਿੜਤਾ, ਗੁਰਮਤਿ ਦੇ ਮਾਨਵਵਾਦੀ ਸਿਧਾਂਤਾਂ ਦੇ ਪ੍ਰਚਾਰ ਪ੍ਰਸਾਰ, ਗਤੀਸ਼ੀਲ ਸਮਾਜਿਕ ਅਮਲ ਤੇ ਅਡੋਲ ਸਪਿਰਟ ਨਾਲ ਸਿੱਖ ਧਰਮ ਨੂੰ ਪੁਨਰ ਜੀਵਿਤ ਕੀਤਾ ਜਾ ਸਕਦਾ ਹੈ। ਸਭ ਤੋਂ ਵਧ ਲੋੜ ਬ੍ਰਹਿਮੰਡ ਦੇ ਮਾਲਕ ਦੀ ਪਰਮ ਸੱਤਾ ਵਿਚ ਵਿਸ਼ਵਾਸ਼ ਪੈਦਾ ਕਰਨਾ ਹੈ। ਰੱਬ ਦੇ ਦਰ ਦੀ ਪ੍ਰਵਾਨਗੀ, ਰੱਬਤਾ ਦਾ ਅਹਿਸਾਸ ਹੀ ਸੱਚੇ-ਸੁੱਚੇ ਰਹਿਮ ਭਰਪੂਰ ਤੇ ਸਮਰਪਿਤ ਜੀਵਨ ਜੀਣ ਲਈ ਉਤਸ਼ਾਹ ਭਰਦਾ ਹੈ ਤੇ ਇਹੋ ਜਿਹਾ ਜੀਵਨ ਹੀ ਵਿਅਕਤੀ, ਪਰਿਵਾਰ, ਸਮਾਜ, ਦੇਸ਼ ਤੇ ਸਮੁੱਚੀ ਮਾਨਵ ਜਾਤੀ ਲਈ ਅਰਥ ਭਰਪੂਰ ਹੈ ਤੇ ਸਮੂਹ ਚੁਣੌਤੀਆਂ ਦਾ ਹੱਲ ਹੈ।[95]

ਸਾਰ

ਖਾਲਸੇ ਦੀ ਸਿਰਜਨਾ, ਪੰਦਰਵੀਂ-ਸੋਲ੍ਹਵੀਂ ਸਦੀ ਦੌਰਾਨ, ਸਿੱਖ ਗੁਰੂ ਸਾਹਿਬਾਨ ਦੁਆਰਾ ਚਲਾਈ ਮਾਨਵ ਪਰਿਵਰਤਨ ਦੀ ਲਹਿਰ ਦੇ ਫਲਸਰੂਪ ਗੁਰੂ ਗੋਬਿੰਦ ਸਿੰਘ ਦੁਆਰਾ 1699 ਈ. ਦੀ ਵਿਸਾਖੀ ਨੂੰ ਹੋਈ ਜਿਸਨੇ ਮੁਗਲ ਹਕੂਮਤ ਦੇ ਜ਼ੁਲਮ ਵਿਚੋਂ ਉਤਪੰਨ ਹੋਈਆਂ ਵੰਗਾਰਾਂ ਤੇ ਚੁਣੌਤੀਆਂ ਦਾ ਟਾਕਰਾ ਕੀਤਾ ਤੇ ਮਨੁੱਖੀ ਸੁਤੰਤਰਤਾ ਦੇ ਸੰਗਰਾਮ ਨੂੰ ਜਿੱਤ ਕੇ, ਅਨੰਤ ਮਨੁੱਖੀ ਵਿਕਾਸ ਦਾ ਮਾਰਗ ਖੋਲ੍ਹ ਦਿੱਤਾ। ਖਾਲਸੇ ਦੀ ਪ੍ਰਤਿਭਾ ਨੇ, ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬਕਾਲੀਨ ਆਦਰਸ਼ਾਂ ਦੀ ਟਕਸਾਲ ਵਿਚ ਘੜੀ ਹੋਣ ਕਾਰਨ, ਆਪਣੇ ਸਮੇਂ ਦੀਆਂ ਬਦੇਸ਼ੀ ਗੁਲਾਮੀ, ਬ੍ਰਾਹਮਣੀ ਕਰਮਕਾਂਡ ਤੇ ਮਨੁਖੀ ਆਪੇ ਦੇ ਬੰਧਨਾਂ ਦੀਆਂ ਸਮੱਸਿਆਵਾਂ ਨੂੰ ਹੱਲ ਕੀਤਾ ਤੇ ਇਹ ਅਜੋਕੇ ਯੁੱਗ ਜਟਿਲ ਸਮਸਿਆਵਾਂ ਨੂੰ ਹਲ ਕਰਨ ਦੇ ਸਮਰੱਥ ਹੈ। ਖਾਲਸਾ ਕੌਮ ਅਜੋਕੇ ਯੁੱਗ ਦੀਆਂ ਉਮੰਗਾਂ ਪੂਰੀਆਂ ਕਰਨ ਦੇ ਸਮਰੱਥ ਹੋਣ ਕਰਕੇ ਅਜ ਵੀ ਪ੍ਰਸੰਗਿਕ ਹੈ ਕਿਉਂਕਿ:

1. ਇਸ ਦੇ ਮਾਨਵਵਾਦੀ ਆਦਰਸ਼ ਰਾਜਨੀਤਿਕ ਵਿਰੋਧਾਂ ਤੇ ਸ਼ਕਤੀ ਸੰਘਰਸ਼ ਚੋਂ ਉਤਪੰਨ ਹੋਏ ਵਿਨਾਸ਼ਕਾਰੀ ਵਾਤਾਵਰਨ ਨੂੰ ਅਮਨ ਤੇ ਸਹਿਹੋਂਦ ਦੀਆਂ ਕੀਮਤਾਂ ਪ੍ਰਦਾਨ ਕਰਕੇ ਇਸ ਨੂੰ ਰਚਨਾਤਮਿਕ ਤੇ ਉਸਾਰੂ ਬਣਾਉਣ ਦੇ ਸਮਰੱਥ ਹਨ।

2. ਖਾਲਸੇ ਦੇ ਸ਼ਕਤੀਸ਼ਾਲੀ ਬੌਧਿਕ ਸੰਕਲਪ, ਧਰਮ, ਸਮਾਜ ਤੇ ਰਾਜਨੀਤੀ ਵਿਚੋਂ ਪਾਖੰਡ ਦੂਰ ਕਰਕੇ ਅਜੋਕੇ ਮਨੁੱਖ ਨੂੰ ਸਮਾਨਤਾ, ਸੁਤੰਤਰਤਾ ਤੇ ਨਿਆਂ ਦੀਆਂ ਬੁਨਿਆਦੀ ਕੀਮਤਾਂ ਆਧਾਰਿਤ ਵਾਸਤਵਿਕ ਲੋਕਤੰਤਰ ਪ੍ਰਦਾਨ ਕਰਨ ਦੇ ਸਮਰੱਥ ਹਨ।

3. ਸਿੱਖ ਗੁਰੂ ਸਾਹਿਬਾਨ ਦੁਆਰਾ, ਖਾਲਸੇ ਨੂੰ ਅਪਨਾਉਣ ਲਈ ਦਿੱਤਾ ਗਿਆ ਨਵੀਨ ਧਰਮ ਤਤਕਾਲੀਨ ਪਲਾਇਨ ਪ੍ਰਵਿਰਤੀ ਵਾਲਾ ਧਰਮ ਨਹੀਂ, ਸਗੋਂ ਸਮਾਜਿਕ ਸੰਘਰਸ਼ ਦੀ ਚੇਤਨਾ ਵਾਲਾ ਧਰਮ ਹੈ ਜਿਸ ਵਿਚ ਗੁਰੂਆਂ ਨੇ ਵਿਸ਼ਵ ਮੁਕਤੀ ਤੇ ਮਾਨਵੀ ਸ਼ਖਸੀਅਤ ਦੀ ਸੰਪੂਰਨਤਾ ਦੇ ਸੰਕਲਪ ਸ਼ਾਮਲ ਕੀਤੇ। ਇਸ ਤਰ੍ਹਾਂ ਇਹ ਧਰਮ ਧਰਤੀ ਦੀਆਂ ਸਮੱਸਿਆਵਾਂ ਨਾਲ ਜੁੜਿਆ ਹੋਇਆ ਧਰਮ ਹੈ। ਇਹ ਧਰਮ ਮਾਨਵੀ ਚਰਿਤਰ ਵਾਲਾ, ਮਾਨਵੀ ਮੁਕਤੀ ਲਈ ਨੈਤਿਕ ਮੁਲਾਂ ਦਾ ਧਾਰਨੀ, ਮਾਨਵੀ ਸਰੀਰ ਦੀ

ਤੰਦਰੁਸਤੀ ਲਈ ਹਠ ਯੋਗ ਦਾ ਵਿਰੋਧੀ ਤੇ ਸਹਿਜ ਮਾਰਗ ਅਥਵਾ 'ਸ਼ਬਦ ਸੁਰਤਿ' ਦੇ ਮੇਲ ਵਾਲਾ ਧਰਮ ਹੈ ਜਿਸ ਵਿਚ ਕਰਮ ਤੇ ਭਗਤੀ ਦਾ ਮੇਲ ਹੈ ਜਿਸ ਦਾ ਆਦਰਸ਼ ਮਾਨਵੀ ਕਲਿਆਣ ਨਾਲ ਸੰਬੰਧਿਤ ਹੈ।

4. ਖਾਲਸੇ ਦੀ ਵਿਚਾਰਧਾਰਾ ਵਿਸ਼ਵਵਿਆਪੀ ਸਭਿਆਚਾਰ ਦੀ ਪ੍ਰੇਰਿਕ ਹੈ ਤੇ ਸਰਬ ਸਾਂਝੇ ਸੰਜੋਗਮਈ ਸਭਿਆਚਾਰ ਦੀ ਉਸਾਰੀ ਤੇ ਬਲ ਦਿੰਦੀ ਹੈ। ਖਾਲਸੇ ਦਾ ਫਲਸਫਾ ਅਨੇਕਤਾ ਵਿਚ ਏਕਤਾ, ਵੱਖ-ਵੱਖ ਧਰਮਾਂ ਦੀ ਏਕਤਾ ਤੇ ਇਕਸਾਰਤਾ, ਸਭਿਆਚਾਰਕ ਵੰਨ-ਸੁਵੰਨਤਾ ਦੀ ਸਵੀਕਾਰਤਾ ਦੇ ਅਸੂਲਾਂ ਤੇ ਆਧਾਰਿਤ ਹੈ। ਇਸ ਤਰ੍ਹਾਂ ਇਹ ਫਲਸਫਾ ਭਾਰਤ ਦੀ ਏਕਤਾ, ਇਕਸੁਰਤਾ, ਅਮਨ ਤੇ ਖੁਸ਼ਹਾਲੀ ਦਾ ਪ੍ਰਤੀਕ ਹੈ। ਭਾਰਤ ਨੂੰ ਇਕ ਹੀ ਹਿੰਦੂ ਰਾਸ਼ਟਰ ਬਣਾਉਣ ਲਈ ਹਿੰਦੂਤਵ ਦੀ ਤਾਨਾਸ਼ਾਹੀ ਸੋਚ ਦੇ ਸੰਦਰਭ ਵਿਚ ਖਾਲਸਾ, ਆਦਿ ਗ੍ਰੰਥ ਆਧਾਰਿਤ ਧਾਰਮਿਕ ਰਵਾਦਾਰੀ ਤੇ ਸਹਿਨਸ਼ੀਲਤਾ ਦਾ ਪ੍ਰਤਿਨਿਧ ਬਣ ਕੇ ਸਮੁੱਚੇ ਭਾਰਤ ਦੀ ਅਗਵਾਈ ਕਰਨ ਦੇ ਸਮਰੱਥ ਹੈ।

5. ਸਮੁੱਚੇ ਜੀਵਨ ਦੀ ਪਵਿੱਤਰਤਾ ਨੂੰ ਆਦਰਸ਼ ਮੰਨਣ ਦਾ ਖਾਲਸੇ ਦਾ ਵਿਗਿਆਨਕ ਸਿਧਾਂਤ ਧਰਮ ਦੇ ਅਰਥੋਂ ਟੁੱਟੇ ਸੰਸਥਾਗਤ ਸਰੂਪ ਨੂੰ ਰੱਦ ਕਰਕੇ ਲੋਕਾਂ ਨੂੰ ਧਰਮ ਦੇ ਸ਼ੁੱਧ ਸਰੂਪ ਨਾਲ ਜੋੜਕੇ ਉਨ੍ਹਾਂ ਨੂੰ ਏਕਤਾ ਦੀ ਲੜੀ ਵਿਚ ਪਰੋਂਦਾ ਹੈ।

6. ਖਾਲਸਾ ਸਮੇਂ ਦੀ ਵਹਿੰਦੀ ਨਿਰੰਤਰ ਧਾਰਾ ਨੂੰ, ਯੁੱਗਾਂ ਵਿਚ ਵੰਡਣ ਦੀ ਪੁਰਾਣੀ ਮਨੌਤ ਨੂੰ ਨਹੀਂ ਮੰਨਦਾ। ਇਹ ਵਰਤਮਾਨ ਸਮੇਂ ਨੂੰ ਸੰਭਾਲਦਾ ਹੈ ਅਤੇ ਸਮੇਂ ਦਾ ਹਾਣੀ ਬਣ ਕੇ ਮਨੁੱਖ ਨੂੰ ਗੌਰਵਸ਼ੀਲ ਜੀਵਨ ਜੀਣ ਦੇ ਸਾਧਨ ਜੁਟਾਉਂਦਾ ਹੈ।

7. ਖਾਲਸੇ ਦੀ ਰਹਿਤ ਮਰਜਾਦਾ ਦੇ ਇਖਲਾਕੀ ਆਦਰਸ਼ ਅਜੋਕੇ ਬੰਧਨ ਰਹਿਤ ਅਪਵਿੱਤਰ ਸਮਾਜ ਲਈ ਅਕਸੀਰ ਹਨ ਤੇ ਇਸ ਨੂੰ ਨਸ਼ਾ ਰਹਿਤ ਦੈਵੀ ਜੀਵਨ ਪ੍ਰਦਾਨ ਕਰਕੇ ਇਸ ਨੂੰ ਤੰਦਰੁਸਤ ਸਮਾਜ ਵਿਚ ਬਦਲ ਸਕਦੇ ਹਨ ਅਤੇ ਇਸਦੀ ਸਭਿਆਚਾਰਕ ਵਿਰਾਸਤ ਦੀ ਸੁਰੱਖਿਅਤਾ ਪ੍ਰਤੀ ਚੇਤਨਾ ਜਗਾਉਣ ਵਾਲੇ ਹਨ।

8. ਮੁਗਲਾਂ ਦੇ ਬਦੇਸ਼ੀ ਰਾਜ ਵਿਰੁੱਧ, ਅਜ਼ਾਦੀ ਲਈ ਕੀਤੇ ਸੌ ਸਾਲਾਂ ਸੰਘਰਸ਼ ਦੌਰਾਨ ਉਸਰਿਆ ਖਾਲਸੇ ਦਾ ਗੌਰਵਸ਼ੀਲ ਇਤਿਹਾਸ ਕੁਲ ਸੰਸਾਰ ਵਿਚ ਮਨੁੱਖੀ ਸੁਤੰਤਰਤਾ ਲਈ ਲੜੇ ਜਾਂਦੇ ਘੋਲਾਂ ਲਈ ਮਹਾਨ ਪ੍ਰੇਰਨਾ ਦਾ ਸ੍ਰੋਤ ਹੈ। ਇਹ ਇਤਿਹਾਸ ਸੰਘਰਸ਼ ਨੂੰ ਜੀਵਨ ਵਿਧੀ ਦੇ ਤੌਰ ਤੇ ਅਪਨਾਉਣ ਦਾ ਪ੍ਰੇਰਕ ਹੈ। ਜੀਵਨ ਸੰਘਰਸ਼ ਵਿਚ ਅੰਤ ਤੇ ਜੇਤੂ ਹੋਣ ਦਾ ਦ੍ਰਿੜ ਵਿਸ਼ਵਾਸ, ਮਨੁੱਖਤਾ ਵਿਚ ਅਸੀਮ ਆਤਮ ਬਲ ਤੇ ਅਨੰਤ ਸਮਰੱਥਾ ਉਪਜਾਉਣ ਦੇ ਸਮਰੱਥ ਹੈ।

9. ਮਨੁੱਖੀ ਹੋਂਦ ਤੇ ਹਸਤੀ ਸੰਬੰਧੀ ਦਵੰਦਾਂ ਤੋਂ ਮੁਕਤ ਖਾਲਸੇ ਦੀ ਹਸਤੀ ਅਜੋਕੇ ਯੁੱਗ ਦੀ ਦੁਬਿਧਾ-ਗ੍ਰਸਤ ਤੇ ਟੁਕੜੇ-ਟੁਕੜੇ ਹੋਈ ਮਾਨਸਿਕਤਾ ਦੇ ਸੰਘਟਨ ਲਈ ਪ੍ਰੇਰਨਾ-ਸ੍ਰੋਤ ਹੈ।

10. ਖਾਲਸਾ ਕੌਮ ਸੁਤੰਤਰ ਭਾਵਨਾਵਾਂ ਵਾਲੇ ਆਚਰਨ ਦੀ ਮਾਲਕ ਹੈ। ਇਸ ਕੋਲ ਇੱਛਾ ਦੀ ਅਜ਼ਾਦੀ ਹੈ ਜਿਸ ਕਾਰਨ ਇਹ ਅਜ਼ਾਦਾਨਾ ਤੌਰ ਤੇ ਫੈਸਲੇ ਲੈਣ ਦੇ ਸਮਰੱਥ ਹੈ। ਇਹ ਵਿਸ਼ੇਸ਼ਤਾ ਇਸ ਨੂੰ ਸਮੇਂ ਦੀਆਂ ਵੰਗਾਰਾਂ ਦਾ ਟਾਕਰਾ ਕਰਨ ਦੇ ਸਮਰੱਥ ਬਣਾਉਂਦੀ ਹੈ ਇਸੇ ਲਈ ਖਾਲਸਾ ਆਪਣੀ ਸੋਚ, ਕਰਮ, ਅਮਲ ਤੇ ਬਲ ਨਾਲ ਆਪਣੀ ਹੋਣੀ ਆਪ ਘੜ ਸਕਦਾ ਹੈ ਤੇ ਅਜੋਕੀਆਂ ਸਮਸਿਆਵਾਂ ਨੂੰ ਹੱਲ ਕਰ ਸਕਦਾ ਹੈ।

ਅੱਜ ਜਦ ਕਿ ਮੁਨਾਫਾਖੋਰੀ, ਆਧੁਨਿਕਤਾ ਤੇ ਨਾਸਤਕਿਤਾ ਦੀਆਂ ਪ੍ਰਵਿਰਤੀਆਂ ਨੇ ਮਨੁੱਖਤਾ ਨੂੰ ਵੰਡ ਦਿੱਤਾ ਹੈ, ਸੰਚਾਰ ਤੇ ਸਾਧਨਾਂ ਦੀਆਂ ਧਮਾਕੇ ਵਾਲੀਆਂ ਖੋਜਾਂ ਨੇ ਪਰੰਪਰਾ ਨੂੰ ਟੁਕੜੇ-ਟੁਕੜੇ ਕਰ ਦਿੱਤਾ ਹੈ, ਮਨੁੱਖੀ ਫਿਰਕਿਆਂ ਤੇ ਵਰਗਾਂ ਵਿਚ, ਦੁਸ਼ਮਣੀ ਤੇ ਈਰਖਾ ਵਧ ਗਈ ਹੈ, ਚਿੰਤਾ ਤੇ ਤੌਖਲਿਆਂ ਭਰੇ ਯੁੱਗ ਵਿਚ ਨੈਤਿਕ ਤੇ ਸਦਾਚਾਰਕ ਖਲਾਅ ਪੈਦਾ ਹੋ ਗਿਆ ਹੈ। ਕੌਮਾਂ ਤੇ ਰਾਜਾਂ ਦੀ ਪ੍ਰਾਸੰਗਿਕਤਾ ਖਤਮ ਹੋ ਰਹੀ ਹੈ। ਲੋਕ ਅਜੋਕੀ ਰਾਜਨੀਤਿਕ ਵਿਵਸਥਾ ਤੋਂ ਤੰਗ ਆ ਚੁਕੇ ਹਨ, ਖਾਲਸਾ ਕੌਮ ਹੋਰ ਵੀ ਪ੍ਰਾਸੰਗਿਕ ਹੋ ਗਈ ਹੈ ਕਿਉਂਕਿ ਇਸਦਾ ਸੁਖਤ ਦੇ ਭਲੇ ਦਾ ਮਾਨਵਵਾਦੀ ਸਿਧਾਂਤ ਤੇ ਅਜ਼ਾਦ ਸਪਿਰਟ ਇਕੀਵੀਂ

ਸਦੀ ਵਿਚ ਦਾਖਲ ਹੋ ਰਹੀ ਮਨੁੱਖਤਾ ਦੀ ਅਗਵਾਈ ਕਰਨ ਦੇ ਸਮਰੱਥ ਹੈ। ਖਾਲਸੇ ਦੀ ਫੌਰੀ ਲੋੜ ਆਪਣੇ ਅੰਦਰਲੀਆਂ ਕਮਜ਼ੋਰੀਆਂ ਨੂੰ ਦੂਰ ਕਰਨ, ਆਪਣੇ ਸਿਧਾਂਤਾਂ ਤੇ ਪਹਿਰਾ ਦੇਣ ਤੇ ਇਨ੍ਹਾਂ ਦੇ ਪ੍ਰਚਾਰ ਤੇ ਸੰਚਾਰ ਨਾਲ ਸੰਬੰਧਿਤ ਹੈ।

## ਹਵਾਲੇ ਤੇ ਟਿਪਣੀਆਂ

1. S.S. Sidhu, I.A.S., "Khalsa of Guru Gobind Singh, Relevance in the 21 st Century," *Sikh Review*, January, 2000, p. 36.
2. ਸਲੋਕ ਮਹਲਾ 1/145
3. ਸੂਹੀ ਮਹਲਾ 1/467
4. ਸਲੋਕ ਮਹਲਾ 1/1410
5. ਡਾ: ਇੰਦਰਜੀਤ ਸਿੰਘ ਵਾਸੂ, *ਜਬ ਲਗ ਖਾਲਸਾ ਰਹੇ ਨਿਆਰਾ*, ਪੰਨਾ 188
6. ਡਾ: ਹਰਨਾਮ ਸਿੰਘ ਸ਼ਾਨ (ਸੰਪਾ.) *ਪੂਰਨ ਸਿੰਘ ਦੀ ਚੋਣਵੀਂ ਕਵਿਤਾ*, ਪੰਨਾ 70-71
7. ਡਾ: ਸੁਰਜੀਤ ਹਾਂਸ, *ਪਰੰਪਰਾ ਅਤੇ ਪ੍ਰਗਤੀਵਾਦ*, ਬਾਣੀ ਦਾ ਅਜੋਕੀ ਕਵਿਤਾ ਲਈ ਮਹੱਤਵ, ਪੰਨਾ 54
8. ਸਿਧ ਛਪਿ ਬੈਠੇ ਪਰਬਤੀ, ਕਉਣ ਜਗਤਿ ਕਉ ਪਾਰ ਉਤਾਰਾ। ਵਾਰਾਂ ਭਾਈ ਗੁਰਦਾਸ, ਵਾਰ 1, ਪਉੜੀ 29
9. ਸਲੋਕ ਮਹਲਾ 1/149
10. ਰਾਮਕਲੀ ਕੀ ਵਾਰ ਮਹਲਾ 3/951
11. Swami Sumirmalanda "The Khalsa and its Spiritual Message," *Sikh Review*, July, 2000, p. 31.
12. ਆਪ ਮੁਕਤੁ ਮੁਕਤੁ ਕਰੈ ਸੰਸਾਰ। ਗਉੜੀ ਮਹਲਾ 5/294
13. Devinder Singh Duggal, The Khalsa of Guru Gobind Singh, *The Sikh Review*, May, 1982, p. 53.
14. ਡਾ: ਗੁਰਦਰਸ਼ਨ ਸਿੰਘ ਢਿਲੋ, "ਖਾਲਸਾ ਪੰਥ : ਕਰਤਵ ਤੇ ਸੰਦਰਭ," *ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ* (ਸੰਪਾ. ਡਾ. ਹਰਚੰਦ ਸਿੰਘ ਬੇਦੀ), ਪੰਨਾ 73
15. Dr. Satish K. Kapur, Interpreting the Creation of Khalsa, *Sikh Review*, July, 1999, p. 21.
16. ਗਉੜੀ ਸੁਖਮਨੀ, ਮਹਲਾ 5/292
17. ਡਾ: ਜਗਬੀਰ ਸਿੰਘ, "ਖਾਲਸਾ ਸਿਰਜਣਾ ਦਾ ਵਿਚਾਰਧਾਰਾਈ ਪਰਿਪੇਖ," *ਖਾਲਸਾ ਸਿਰਜਣਾ ਤੇ ਸ਼ਬਦ ਸਭਿਆਚਾਰ*, ਪੰਨਾ 46-47
18. ਦੇਵ ਗੰਧਾਰੀ ਮਹਲਾ 5/534
19. ਨਾਨਕ ਮੇਰ ਸਰੀਰ ਕਾ, ਇਕ ਰਥੁ ਇਕ ਰਥਵਾਹੁ।

    ---

    ਕਲਜੁਗ ਰਥ ਅਗਨਿ ਕਾ, ਕੂੜ ਅਗੈ ਰਥਵਾਹੁ।
    ਆਸਾ ਦੀ ਵਾਰ ਮਹਲਾ 1/470
20. ਡਾ. ਸੁਰਜੀਤ ਹਾਂਸ, ਉਹੀ ਰਚਨਾ, ਪੰਨਾ 122
21. ਉਹੀ ਪੰਨਾ 46
22. Prof. Abdul Majid Khan, "The Spirit of the Khalsa," *The Sikh Review*, July, 2000, p. 43.

23. ਨ ਡਰੋ ਅਰਿ ਸੋ ਜਬ ਜਾਇ ਲਰੋਂ ; ਨਿਸਚੈ ਕਰ ਅਪਨੀ ਜੀਤ ਕਰੋਂ
ਸਵੈਯਾ, ਪਾਤਸ਼ਾਹੀ 10
24. ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ ।
ਸਵੈਯਾ, ਪਾਤਸ਼ਾਹੀ 10
25. ਅਕਾਲ ਉਸਤਤਿ, ਪਾਤਸ਼ਾਹੀ 10
26. S.S. Sidhu, I.A.S., op. cit., p. 36
27. ਮਾਝ ਮਹਲਾ 5/97
28. See for more details, Harbans Singh, *Guru Nanak and Origin of Sikh Faith*, p. 204.
29. S.S. Sidhu, I.A.S., op. cit., p. 36.
30. ਬਿਹਾਗੜਾ ਮਹਲਾ 5/541
31. ਰਾਗ ਮਾਰੂ ਬਾਣੀ ਰਵਿਦਾਸ ਜੀਉ ਕੀ/1106
32. ਡਾ: ਜਗਬੀਰ ਸਿੰਘ, ਉਹੀ ਰਚਨਾ, ਪੰਨਾ 42 ਦੇ ਹਵਾਲੇ ਅਨੁਸਾਰ
33. ਇਕ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ।
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ।
ਸਲੋਕ ਫਰੀਦ/1384
34. ਖਾਲਸਾ ਮੇਰੋ ਸਤਿਗੁਰ ਪੂਰਾ । ਖਾਲਸਾ ਮੇਰੋ ਸਜਣ ਸੂਰਾ ।
(ਸਰਬ ਲੋਹ ਗ੍ਰੰਥ)
35. ਜੁਧ ਜਿਤੇ ਇਨਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ ।
ਇਨ ਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ, ਨਹੀ ਮੋ ਸੇ ਗਰੀਬ ਕਰੋਰ ਪਰੇ ।
(ਸਵੈਯਾ, ਪਾਤਸ਼ਾਹੀ 10)
36. ਧਨਾਸਰੀ ਮਹਲਾ 1/663
37. ਦੇਵਤਾ ਅਦੇਵ ਜਛ, ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਅਕਾਲ ਉਸਤਤਿ, ਪਾਤਸ਼ਾਹੀ 10
38. ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ, ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿੰਗੇ ।
(ਅਕਾਲ ਉਸਤਤਿ, ਪਾਤਸ਼ਾਹੀ 10)
39. ਤ੍ਵ ਪ੍ਰਸਾਦਿ ਸਵੈਯੇ, ਪਾਤਸ਼ਾਹੀ 10
40. ਕਾਨੜਾ ਮਹਲਾ 5/1299
41. ਜਪੁ, ਪਉੜੀ 28
42. ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ । ਸਲੋਕ ਮਹਲਾ 9/1427
43. ਬਿਲਾਵਲ ਮਹਲਾ 3/853
44. ਵਾਰਾਂ ਭਾਈ ਗੁਰਦਾਸ, ਵਾਰ 6, ਪਉੜੀ 8
45. ਰਹਿਤਨਾਮਾ ਭਾਈ ਨੰਦ ਲਾਲ, *ਰਹਿਤਨਾਮੇ* (ਸੰਪਾ. ਪਿਆਰਾ ਸਿੰਘ ਪਦਮ), ਪੰਨਾ 59
46. ਬਸੰਤ ਮਹਲਾ 1/1191
47. ਆਸਾ ਦੀ ਵਾਰ, ਮਹਲਾ 1/472
48ੳ. Saran Singh, "The Sikh Renaissance : A Time for Paradigm Shift," *The Sikh Review*, April, 2000, p. 8.

48 ਅ. ਪ੍ਰਿ: ਸੁਰਜੀਤ ਸਿੰਘ ਭਾਟੀਆ, "ਕਾਜੀ ਨੂਰ ਮੁਹੰਮਦ ਦੀਆਂ ਨਜ਼ਰਾਂ ਵਿਚ ਖਾਲਸਾ," *ਸੁ ਅੰਮ੍ਰਿਤ ਗੁਰ ਤੇ ਪਾਇਆ*, ਪ੍ਰਿ: ਸੁਰਜੀਤ ਸਿੰਘ ਤੇ ਪ੍ਰੋ: ਬਲਵਿੰਦਰ ਪਾਲ ਸਿੰਘ (ਸੰਪਾ.), ਪੰਨਾ 160-166

49. *Theology of Culture*, p. 8.

50. ਰਾਬਿੰਦਰ ਨਾਥ ਟੈਗੋਰ, *ਵਿਸ਼ਵ ਮਨੁੱਖਤਾ ਵੱਲ*, ਪੰਨਾ 22

51. ਨਰਕ ਘੋਰ ਬਹੁ ਦੁਖ ਘਣੇ, ਅਕਿਰਤ ਘਣਾ ਕਾ ਥਾਨ ।
ਵਾਰ ਗਉੜੀ, ਮਹਲਾ 1/315

52. ਪਾਪ ਪੁੰਨ ਦੁਇ ਏਕ ਸਮਾਨ ।
ਨਿਜ ਘਰਿ ਪਾਰਸੁ ਤਜਹੁ ਗੁਨ ਆਨਿ ।
ਗਉੜੀ ਕਬੀਰ/325

53. Saran Singh, op. cit. p. 9.

54. ਰਾਬਿੰਦਰ ਨਾਥ ਟੈਗੋਰ, ਉਹੀ ਰਚਨਾ, ਪੰਨਾ 17-19

55. ਕਪੂਰ ਸਿੰਘ, *ਸਾਚੀ ਸਾਖੀ*, ਪੰਨਾ 26

56. ਵਿਸਥਾਰ ਲਈ ਦੇਖੋ, ਸ਼ਬਦ (ਕੋਈ ਬੋਲੈ ਰਾਮ ਰਾਮ, ਕੋਊ ਖੁਦਾਇ.... ।)
(ਰਾਮਕਲੀ ਮਹਲਾ 5/885)

57. ਡਾ: ਜਗਬੀਰ ਸਿੰਘ, ਉਹੀ ਰਚਨਾ, ਪੰਨਾ 44

58. ਜੇ ਜੀਵੈ ਪਤਿ ਲਥੀ ਜਾਇ । ਸਭੁ ਹਰਾਮੁ ਜੇਤਾ ਕਿਛੁ ਖਾਇ ।
ਵਾਰ ਮਾਝ ਮਹਲਾ 1/142

59. ਧਰਮ ਚਲਾਵਨ ਸੰਤ ਉਬਾਰਨ । ਦੁਸਟ ਸਭਨ ਕੋ ਮੂਲ ਉਪਾਰਨ ।
(ਦਸਮ ਗ੍ਰੰਥ)

60. ਇਨ ਗਰੀਬ ਸਿਖਨ ਕੋ ਦੈਂ ਬਾਦਸ਼ਾਹੀ ।
ਯਹ ਯਾਦ ਰਖਹਿ ਹਮਰੀ ਗੁਰਿਆਈ ।
(ਪ੍ਰਾਚੀਨ ਪੰਥ ਪ੍ਰਕਾਸ਼)

61. ਅਕਾਲ ਉਸਤਤਿ, ਪਾਤਸ਼ਾਹੀ 10

62. ਸਲੋਕ ਕਬੀਰ/1365

63. ਗਉੜੀ ਮਹਲਾ 1/152

64. ਬਚਿਤ੍ਰ ਨਾਟਕ, ਚੋਣਵੀਂ ਬਾਣੀ ਦਸਮ ਗ੍ਰੰਥ (ਸੰਪਾ. ਲਾਲ ਸਿੰਘ ਐਮ.ਏ.) ਪੰਨਾ 166

65. ਚੁ ਕਾਰ ਅਜ਼ ਹਮਾ ਹੀਲ ਤੇ ਦਰਗੁਜ਼ਸ਼ਤ ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ।
(ਲਾਲ ਸਿੰਘ ਐਮ.ਏ.) ਸੰਪਾ., ਉਹੀ ਰਚਨਾ ਪੰਨਾ 484

66. ਪ੍ਰੋ: ਹਰਿੰਦਰ ਸਿੰਘ ਮਹਿਬੂਬ, *ਸਹਿਜੇ ਰਚਿਓ ਖਾਲਸਾ*, ਪੰਨਾ 1054

67. ਉਹੀ ਰਚਨਾ, 1088

68. ਸਿਰੀ ਰਾਗ ਮਹਲਾ 3/26

69. ਬੇਗਮਪੁਰਾ ਸਹਰ ਕੋ ਨਾਉ । ਦੂਖੁ ਅੰਦੋਹੁ ਨਹੀ ਤਿਹਿ ਠਾਉ ।
ਰਾਗ ਗਉੜੀ ਬਾਣੀ ਰਵਿਦਾਸ ਜੀਉਕੀ/345

70. ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਓ । ਸਿਰੀ ਰਾਗ ਮਹਲਾ 5/74

71. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ....... ।
ਸਲੋਕ ਮਹਲਾ 1/468

72. ਤਖਤ ਬਹੈ ਤਖਤੈ ਕੀ ਲਾਇਕ ।
ਪੰਚ ਸਮਾਏ ਗੁਰਮਤ ਪਾਇਕ ।
ਸਿਰੀ ਰਾਗ ਮਹਲਾ 5/74
73. ਵਾਰ ਆਸਾ ਮਹਲਾ 1/469
74. ਪ੍ਰਭਾਤੀ ਕਬੀਰ/1349
75. ਕਾਮਿ ਕਰੋਧਿ ਨਗਰੁ ਬਹੁ ਭਰਿਆ...... । ਰਾਗ ਗਉੜੀ ਪੂਰਬੀ ਮਹਲਾ 4/13
76. ਪ੍ਰਭਾਤੀ ਮਹਲਾ 3/346
77. ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ । ਆਸਾ ਮਹਲਾ 3/441
78. ਵਾਰ ਸਾਰੰਗ ਮਹਲਾ 1/1245
79. ਧਨਾਸਰੀ ਪੀਪਾ/695
80. ਡਾ: ਗੁਰਦਰਸ਼ਨ ਸਿੰਘ ਢਿਲੋਂ, ਉਹੀ ਰਚਨਾ, ਪੰਨਾ 69 ਦੇ ਹਵਾਲੇ ਅਨੁਸਾਰ ।
81. ਸ: ਭਗਤ ਸਿੰਘ ਹੀਰਾ, "ਸਿੱਖ ਇਕ ਵਿਲੱਖਣ ਕੌਮ ਹੈ", *ਸਿੱਖ ਇਕ ਵਖਰੀ ਕੌਮ*, ਸੂਰਾ ਮਾਸਕ ਪੱਤਰ, (ਸੰਪਾ. ਭਾਈ ਸੇਵਾ ਸਿੰਘ, ਗੁਰ ਸਾਗਰ ਸਿੰਘ, ਅਕਤੂਬਰ, 1986) ਪੰਨਾ 153-54 ਦੇ ਹਵਾਲੇ ਅਨੁਸਾਰ
82. ਹਉ ਹਉ ਮੈ ਮੈ ਵਿਚਹੁ ਖੋਵੈ । ਦੂਜਾ ਮੇਟੈ ਏਕੋ ਹੋਵੈ ।
ਜਗ ਕਰੜਾ ਮਨਮੁਖੁ ਗਾਵਾਰੁ । ਸਬਦ ਕਮਾਈਐ ਖਾਈਐ ਸਾਰੁ ।
ਰਾਮਕਲੀ ਮਹਲਾ 1, ਸਿਧ ਗੋਸਟਿ/943
83. ਵਾਰ ਸਾਰੰਗ ਮਹਲਾ 1/1245
84. ਸਭੇ ਜੀਅ ਸਮਾਲਿ, ਆਪਣੀ ਮਿਹਰ ਕਰੁ ।
ਸਲੋਕ ਮਹਲਾ 5/125
85. ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ।
ਧਨਾਸਰੀ ਮਹਲਾ 1/661
86. ਜਪੁ, ਪਉੜੀ 29
87. *ਸਾਡਾ ਵਿਰਸਾ ਸਾਡਾ ਗੌਰਵ*, ਅਕਤੂਬਰ, 2000, ਗੁਰੂ ਗੋਬਿੰਦ ਸਿੰਘ ਸਟਡੀ ਸਰਕਲ, ਟਾਈਟਲ ਦੇ ਪਿਛਲੇ ਪੰਨੇ ਅਨੁਸਾਰ ।
88. Saran Singh, op. cit. p. 11.
89. Op. cit., p. 14.
90. Dr. J.S. Neki, "A Blue Print for Sikh Renaissance," *'Sikh Review'*, April, 2000, p. 78.
91. Tejinder Singh, "Current Gurdwara Services and Sikh Youth" *Sikh Review*, April, 2000, p. 46.
92. Dr. J.S. Neki, op. cit., p. 76.
93. Op. cit., p. 77.
94. ਹਰਿੰਦਰ ਸਿੰਘ ਮਹਿਬੂਬ, *ਸਹਿਜ ਰਚਿਓ ਖਾਲਸਾ*, ਪੰਨਾ 1086
95. Saran Singh, op. cit., p. 15.

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ-ਖੇਤਰ

### 1. ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਪ੍ਰਕਾਸ਼ਿਤ ਹੋਈਆਂ ਪੁਸਤਕਾਂ ਵਿਚੋਂ ਸਰਬੋਤਮ ਪੁਸਤਕ ਦੇ ਲੇਖਕ ਨੂੰ 6100/- ਰੁਪਏ ਦਾ ਇਨਾਮ ਦਿੱਤਾ ਜਾਂਦਾ ਹੈ।

### 2. ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ

ਵਾਰਸ਼ਕ ਖੋਜ- ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-, 1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ ਅਤੇ ਇਹ ਟਰੱਸਟ ਉਨ੍ਹਾਂ ਦੀ ਮਾਲੀ ਸਹਾਇਤਾ ਕਰਦਾ ਹੈ।

### 4. ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਵਲੋਂ ਕੀਤਾ ਜਾਂਦਾ ਹੈ ਅਤੇ ਇਹ ਟਰੱਸਟ ਉਨ੍ਹਾਂ ਨੂੰ ਮਾਲੀ ਸਹਾਇਤਾ ਦਿੰਦਾ ਹੈ।

### 5. ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ

ਇਸ ਟਰੱਸਟ ਦੇ ਮਾਲੀ ਸਹਿਯੋਗ ਨਾਲ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੁਆਰਾ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. ਸ. ਨਰੈਣ ਸਿੰਘ ਯਾਦਗਾਰੀ ਟਰੱਸਟ

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

## ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| ਲੜੀ ਨੰ: | ਟ੍ਰੈਕਟ ਦਾ ਨਾਮ | ਕੀਮਤ |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਗੀ ਆਜ਼ਾਦੀ | 5.00 |
| 460 | Human Hair And Mod⸱n Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼ - ਮਨੁੱਖ - ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 6.00 |
| 478 | ਸਿੱਖ ਸੱਭਿਆਚਾਰ- 'ਸ' ਸੱਭਿਆਚਾਰ | 9.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) in Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485-486 | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |

Indo Printers © 0175-356313